# ਬਰਾਂਚ ਲਾਈਨ

ਇਕ ਨਾਵਲ

ਦਤ ਭਾਰਤੀ

* ਪ੍ਰਕਾਸ਼ਕ *

**ਸੇਵਕ ਸਾਹਿਤ ਭਵਨ**

ਖਿੰਗਰ੍ਹਵੇ, ਦਿਲੀ-੯

ਪਹਿਲੀ ਵਾਰ ੧੯੬੨

ਅਨੁਵਾਦਕ:– ਸ੍ਰ: ਬਿਸ਼ਨ ਸਿੰਘ 'ਉਪਾਸ਼ਕ'

ਮੁਦ੍ਰਕ:–
ਸੁਰੀਜ ਪ੍ਰਿੰਟਿੰਗ ਪ੍ਰੈਸ,
ਚੂੜੀ ਵਾਲਾਨ, ਦਿਲੀ

ਪ੍ਰਕਾਸ਼ਕ:–
ਸ੍ਰ: ਕਰਮ ਸਿੰਘ 'ਸੇਵਕ'
ਸੇਵਕ ਸਾਹਿਤ ਭਵਨ,
ਕਿੰਗਜ਼ਵੇ, ਦਿਲੀ–੯

ਮੁਲ ਸਵਾ ਤਿਨ ਰੁਪਏ

# ੧.

ਰੇਲਵੇ ਸਟੇਸ਼ਨ ਦਾ ਪਲੇਟ ਫ਼ਾਰਮ ਕੋਈ ਨਹੀਂ ਸੀ।

ਗੱਡੀ ਰੁਕ ਰਹੀ ਸੀ, ਦਰਵਾਜ਼ੇ ਵਿਚ ਖਲੋਤਾ ਅਮਰ ਉਸ ਨਿਕੇ ਜਹੇ ਸਟੇਸ਼ਨ ਵੱਲ ਵੇਖ ਰਿਹਾ ਸੀ, ਜੋ ਈ-ਪੀ-ਆਰ ਦੀ ਬਰਾਂਚ-ਲਾਈਨ ਦੇ ਸਟੇਸ਼ਨ ਦਾ ਮੁਕੋਰਵਾਂ ਜਿਹਾ ਉਲੱਥਾ ਸੀ, ਜਾਣਿਆਂ ਪਛਾਣਿਆਂ ਘੇਰਾ ਇੱਕੂ ਕਮਰੇ ਦੀ ਸਾਰੀ ਇਮਾਰਤ ਇਕ ਬਾਬੂ ਜੋ ਸਟੇਸ਼ਨ ਮਾਸਟਰ, ਟਿਕਟ ਕਲੈਕਟਰ, ਬੁਕਿੰਗ ਕਲਰਕ ਤੇ ਟੈਲੀਗ੍ਰਾਫ਼ ਕਲਰਕ, ਸਭੋ ਕੁਝ ਸੀ। ਉਹੋ ਹੀ ਬਾਬੂ ਆਪਣੇ ਖ਼ਾਸ ਢੰਗ ਨਾਲ ਟੁੱਟੇ ਹੋਏ ਜੰਗਲੇ ਲਾਗੇ ਖਲੋਤਾ ਸੀ।

ਅਮਰ ਨੇ ਸੋਚਿਆ, ਹਰ ਇਨਸਾਨ ਦੀ ਜ਼ਿੰਦਗੀ ਦੀ ਗੱਡੀ ਪਲੇਟ ਫ਼ਾਰਮ ਤੇ ਨਹੀਂ ਖਲੋਂਦੀ ਤੇ ਕੋਈ ਕੋਈ ਜ਼ਿੰਦਗੀ ਤਾਂ ਬਰਾਂਚ-ਲਾਈਨ ਦੇ ਸਟੇਸ਼ਨ ਵਾਂਗ ਹੀ ਹੁੰਦੀ ਏ, ਜਿਥੇ ਕੇਵਲ ਇਕੋ ਬਾਬੂ ਹੁੰਦਾ ਏ ਜੋ ਸਾਰੇ ਹੀ ਕੰਮ ਕਰਦਾ ਏ। ਇਕ ਅਜਿਹਾ ਸਟੇਸ਼ਨ ਜਿਥੇ ਪਲੇਟ ਫ਼ਾਰਮ ਨਹੀਂ ਹੁੰਦਾ।

ਅਮਰ ਨੇ ਆਪਣੀ ਟਾਈ ਦੀ ਗੰਢ ਸਹੀ ਕਰਦਿਆਂ ਸਾਰੇ ਵਾਤਾਵਰਨ ਦਾ ਅੰਦਾਜ਼ਾ ਲਾਇਆ, ਉਸ ਦੇ ਅੰਦਾਜ਼ ਵਿਚ ਪਲ ਭਰ ਲਈ ਵਡੱਪਨ ਦਾ ਅਹਿਸਾਸ ਉਭਰਿਆ ਕਿ ਟਾਈ ਵਾਲੇ ਬੰਦੇ ਨੂੰ ਐਸੇ ਸਟੇਸ਼ਨ ਤੇ ਉਤਰਨਾ ਹੀ ਨਹੀਂ ਚਾਹੀਦਾ।

ਆਖ਼ਰੀ ਹਿਚਕੀ ਲੈ ਕੇ ਗੱਡੀ ਰੁਕ ਗਈ, ਸਾਢੇ ਚਾਰ ਫੁੱਟ ਹੇਠਾਂ ਧਰਤੀ ਉਤੇ ਗੱਡੀ ਉਤੋਂ ਅਮਰ ਛਾਲ ਮਾਰ ਕੇ ਆ ਲੱਥਾ, ਉਤਰਨਾ ਨਾ ਚਾਹੁੰਦਿਆਂ ਵੀ।

ਉਹਨੇ ਆਲੇ ਦੁਆਲੇ ਤਕਿਆ ਪਰ ਓਥੇ ਕੁਲੀ ਕਿਥੋਂ ਹੋਣਾ ਸੀ, ਕੁਝ ਪੇਂਡੂ ਉਸ ਸਟੇਸ਼ਨ ਤੇ ਉਤਰੇ ਸਨ ਜੋ ਆਪਣੀਆਂ ਭਾਰੀਆਂ ਗਠੜੀਆਂ ਸਿਰਾਂ ਤੇ ਚੁੱਕੀ ਬਾਹਰ ਵਲ ਜਾ ਰਹੇ ਸਨ:

ਜੇ ਅਮਰ ਟਾਈ ਤੇ ਸੂਟ ਤੋਂ ਬਗ਼ੈਰ ਹੁੰਦਾ ਤਾਂ ਉਹ ਵੀ ਆਪਣਾ ਸਾਮਾਨ ਚੁੱਕ ਕੇ ਉਡ ਪੈਂਦਾ, ਪਤਲੂਣ ਤੇ ਟਾਈ ਦੀ ਸ਼ਾਨ ਤਾਂ ਬਰ-ਕਰਾਰ ਰਖਣੀ ਹੀ ਸੀ ਇਸ ਲਈ ਉਹ ਕੁਲੀ ਨੂੰ ਵੇਖ ਰਿਹਾ ਸੀ।

ਇਧਰ ਕੁਲੀ ਨਾ ਮਿਲਿਆ ਤੇ ਓਧਰ ਇੰਜਨ ਨੇ ਰਵਾਨਗੀ ਦੀ ਸੀਟੀ ਮਾਰ ਦਿਤੀ, ਅਮਰ ਝਟ ਪਟ ਆਪਣੇ ਡਿਉਢੇ ਦਰਜੇ ਦੇ ਡੱਬੇ ਵਿਚ ਚੜ੍ਹਿਆ। ਸਾਮਾਨ ਕੁਝ ਜ਼ਿਆਦਾ ਨਹੀਂ ਸੀ ਵੀਹ ਇੰਚ ਲੰਮਾ ਚਮੜੇ ਦਾ ਅਟੈਚੀ-ਕੇਸ ਤੇ ਇਕ ਟੋਕਰੀ ਜਿਸ ਵਿਚ ਫਲ ਸਨ।

'ਡੈਮ' ਆਖ ਕੇ ਉਸ ਨੇ ਅਟੈਚੀ ਤੇ ਟੋਕਰੀ ਚੁਕੇ ਤੇ ਗੱਡੀ ਤੋਂ ਥੱਲੇ ਉਤਰ ਗਿਆ। ਟੋਕਰੀ ਤੇ ਅਟੈਚੀ ਜ਼ਮੀਨ ਉਤੇ ਰਖ ਕੇ ਉਹਨੇ ਟਾਈ ਦੀ ਗੰਢ ਨੂੰ ਇਕ ਵੇਰ ਫਿਰ ਸਹੀ ਕੀਤਾ ਤੇ ਸਾਮਾਨ ਚੁੱਕ ਕੇ ਗੇਟ ਵਲ ਤੁਰ ਪਿਆ।

ਟਿਕਟ ਲੈਣ ਲਈ ਬਾਬੂ ਨੇ ਹਥ ਵਧਾਇਆ।

ਅਮਰ ਨੇ ਸਾਮਾਨ ਜ਼ਮੀਨ ਉਤੇ ਰਖਿਆ ਤੇ ਬੜੀ ਆਕੜ ਨਾਲ ਖਲੋ ਕੇ ਜੇਬ ਵਿਚੋਂ ਇੰਟਰ ਕਲਾਸ ਦਾ ਟਿਕਟ ਕਢ ਕੇ ਬਾਬੂ ਵਲ ਵਧਾਇਆ, ਉਹ ਸਭ ਕੁਝ ਅਮਰ ਨੇ ਐਸੇ ਅੰਦਾਜ਼ ਨਾਲ ਕੀਤਾ ਕਿ ਬਾਬੂ ਇੰਟਰ ਕਲਾਸ ਦਾ ਟਿਕਟ ਵੇਖ ਕੇ ਉਸ ਦੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਹੋ ਜਾਵੇ ਗਾ।

ਬਾਬੂ ਨੇ ਚੁਪ ਚਾਪ ਟਿਕਟ ਲਿਆ ਤੇ ਜ਼ਿੰਦਗੀ ਦੇ ਭਾਰ ਨਾਲ ਦੱਬੇ ਮੋਢਿਆਂ ਨੂੰ ਜ਼ਰਾ ਕੁ ਹੋਰ ਝੁਕਾ ਦਿੱਤਾ ਜਿਵੇਂ ਕਿ ਉਹ ਟਿਕਟ ਬਹੁਤ ਭਾਰਾ ਸੀ।

ਅਮਰ ਦੇ ਗੌਰਵ ਨੂੰ ਠੇਸ ਜਹੀ ਲੱਗੀ, ਉਹ ਜੰਕਸ਼ਨ ਤੋਂ ਏਥੇ ਤੀਕ ਤੀਜੇ ਦਰਜੇ ਦਾ ਟਿਕਟ ਵੀ ਲੈ ਸਕਦਾ ਸੀ, ਉਹਨੇ ਆਪਣੀ ਵਡਿਆਈ ਕਾਇਮ ਰਖਣ ਲਈ ਛੀ ਆਨੇ ਦੀ ਥਾਂ ਅਠ ਆਨੇ ਖ਼ਰਚ ਕੀਤੇ ਸਨ ਪਰ ਬਾਬੂ ਨੇ ਉਹਦੀ ਵਲ ਅੱਖ ਚੁੱਕ ਕੇ ਵੀ ਨਹੀਂ ਸੀ ਤਕਿਆ, ਅਮਰ ਦੀ ਦਿਲੀ ਚਾਹ ਇਹ ਸੀ ਕਿ ਬਾਬੂ ਉਸ ਤੋਂ ਟਿਕਟ ਨਾ ਲੈਂਦਾ, ਤੇ ਜਿਥੇ ਉਹਨੇ ਜਾਣਾ ਸੀ ਉਹ ਓਥੇ ਪਹੁੰਚ ਕੇ ਉਹ ਟਿਕਟ ਵਖਾ ਕੇ ਰੋਅਬ ਪਾਉਂਦਾ ਕਿ ਮੈਂ ਥਰਡ ਵਿਚ ਨਹੀਂ ਬਲਕਿ ਡਿਉਢੇ ਦਰਜੇ ਵਿਚ ਸਫ਼ਰ ਕਰਨ ਦਾ ਆਦੀ ਹਾਂ।'

"ਮੈਂ ਪੰਡੋਰੀ ਜਾਣਾ ਏਂ, ਕਿੰਨੀ ਕੁ ਦੂਰ ਹੈ ਏਥੋਂ?" ਤਣ ਕੇ ਸ਼ਾਨ ਨਾਲ ਬਾਬੂ ਕੋਲੋਂ ਅਮਰ ਨੇ ਪੁਛਿਆ–

"ਤਿੰਨ ਕੁ ਮੀਲ?" ਥੱਕੇ ਹੋਏ ਅੰਦਾਜ਼ ਨਾਲ ਬਾਬੂ ਨੇ ਆਖਿਆ।

"ਤਿੰਨ ਮੀਲ...ਏਥੋਂ ਕੋਈ ਟੈਕਸੀ ਮਿਲ ਸਕੇਗੀ?"

"ਟੈਕਸੀ ਕੀ ਹੁੰਦੀ ਏ? ਬਾਹਰ ਕਰਤਾਰੇ ਦਾ ਯੱਕਾ ਖਲੋਤਾ ਏ ਉਸ ਵਿਚ ਚਲੇ ਜਾਓ!" ਬਾਬੂ ਨੇ ਹੌਲੀ ਜਹੀ ਆਖਿਆ।

"ਯੱਕਾ–ਲੋਕੀਂ ਏਦਾਂ ਦੇ ਜੰਗਲਾਂ ਵਿਚ ਵੀ ਰਹਿੰਦੇ ਹਨ?" ਮੂੰਹ ਵਿਗਾੜਦਿਆਂ

ਅਮਰ ਨੇ ਕਿਹਾ ।

ਬਾਬੂ ਜ਼ਿੰਦਗੀ ਵਿਚ ਬਹੁਤ ਥੱਕ ਚੁੱਕਾ ਸੀ, ਉਹ ਅਮਰ ਦੇ ਚੁਸਤ ਫਿਕਰੇ ਵਿਚ ਦਿਲਚਸਪੀ ਨਾ ਲੈ ਸਕਿਆ, ਇੰਜਨ ਆਖ਼ਰੀ ਸੀਟੀ ਦੇ ਰਿਹਾ ਸੀ ਗਾਰਡ ਵੀ ਹਰੀ ਝੰਡੀ ਦੇ ਕੇ ਤੁਰਨ ਦੀ ਆਗਿਆ ਦੇ ਚੁੱਕਾ ਸੀ। ਗੱਡੀ ਸਟੇਸ਼ਨ ਤੋਂ ਨਿਕਲ ਗਈ ਤੇ ਬਾਬੂ ਨੀਵੀਂ ਪਾਈ ਆਪਣੇ ਕਮਰੇ ਵਲ ਤੁਰ ਪਿਆ ।

ਠੰਡਾ ਸਾਹ ਲੈ ਕੇ ਅਮਰ ਨੇ ਸਾਮਾਨ ਚੁਕਿਆ ਪਰ ਯੱਕੇ ਵਾਲਾ ਜੰਗਲੇ ਨਾਲ ਖਲੋਤਾ ਦੇਰ ਤੋਂ ਅਮਰ ਵਲ ਵੇਖ ਰਿਹਾ ਸੀ ਉਹ ਜਾਣ ਚੁਕਾ ਸੀ ਕਿ ਉਹਨੇ ਪੰਡੋਰੀ ਜਾਣਾ ਏ ਜੇ ਅਮਰ ਦੋ ਕੁ ਮਿੰਟ ਹੋਰ ਖਲੋਤਾ ਰਹਿੰਦਾ ਤਾਂ ਉਹੋ ਹੀ ਯੱਕੇ ਵਾਲਾ ਕੁਲੀ ਦਾ ਕੰਮ ਵੀ ਕਰਦਾ ।

"ਬਾਬੂ ਜੀ ਕਿਥੇ ਜਾਵੋ ਗੇ ?" ਯੱਕੇ ਵਾਲੇ ਨੇ ਹਵਾ ਵਿਚ ਚਾਬਕ ਲਹਿਰਾਂਦਿਆਂ ਪੁਛਿਆ-

'ਬਾਬੂ ਜੀ' ਅਮਰ ਨੇ ਯੱਕੇ ਵਾਲੇ ਵਲ ਇਉਂ ਤਕਿਆ ਜਿਵੇਂ ਉਸ ਨੇ ਉਹਦਾ ਨਿਰਾਦਰ ਕਰ ਦਿਤਾ ਹੋਵੇ 'ਬਾਬੂ ਜੀ' ਦੀ ਬਜਾਏ ਉਸ ਨੂੰ 'ਸਾਹਿਬ' ਆਖਣਾ ਚਾਹੀਦਾ ਸੀ ।

"ਪੰਡੋਰੀ !" ਮੂੰਹ ਫੁਲਾ ਕੇ ਅਮਰ ਨੇ ਉਤਰ ਵਿਚ ਆਖਿਆ ।

"ਹਾਂ ਸਾਹਿਬ ਚਲਾਂ ਗਾ !" ਆਖਦਿਆਂ ਯੱਕੇ ਵਾਲੇ ਨੇ ਅਮਰ ਵਲ ਅਟੈਚੀ ਕੇਸ ਤੇ ਟੋਕਰੀ ਲੈਣ ਲਈ ਹਥ ਵਧਾਏ।

'ਸਾਹਿਬ' ਦਾ ਸ਼ਬਦ ਸੁਣ ਕੇ ਅਮਰ ਨੇ ਟੋਕਰੀ ਤੇ ਅਟੈਚੀ ਕੇਸ ਯੱਕੇ ਵਾਲੇ ਨੂੰ ਦੇ ਦਿਤੇ।

ਯੱਕੇ ਦੀ ਅਗਲੀ ਸੀਟ ਤੇ ਬਹਿਣ ਲਗਿਆਂ ਅਮਰ ਨੇ ਸੀਟ ਨੂੰ ਰੁਮਾਲ ਨਾਲ ਝਾੜਿਆ, ਪਿਛਲੀ ਸੀਟ ਉਤੇ ਦੋ ਪੇਂਡੂ ਬੈਠੇ ਸਨ ਹੋਰ ਸਵਾਰੀ ਮਿਲਣ ਦੀ ਆਸ ਕੋਈ ਨਹੀਂ ਸੀ, ਇਸ ਲਈ ਯੱਕਾ ਤੁਰ ਪਿਆ ।

ਸਾਰਾ ਰਾਹ ਅਮਰ ਜੇਬ ਵਿਚੋਂ ਕੰਘੀ ਕਢ ਕਢ ਕੇ ਵਾਲਾ ਨੂੰ ਸੰਵਾਰਦਾ ਰਿਹਾ, ਜਾਂ ਟਾਈ ਦੀ ਗੰਢ ਸਹੀ ਕਰਦਾ ਰਿਹਾ ਉਹ ਪੇਂਡੂ ਆਪਣੀਆਂ ਗੱਲਾਂ ਵਿਚ ਰੁੱਝੇ ਪਏ ਸਨ, ਯੱਕੇ ਵਾਲੇ ਭਲਾ ਚੁਪ ਕਿਵੇਂ ਰਹਿਣ ? ਉਹ ਪੇਂਡੂਆਂ ਦੀਆਂ ਗਲਾਂ ਵਿਚ ਦਖ਼ਲ ਦਈ ਜਾ ਰਿਹਾ ਸੀ।

"ਬਸ ਏਥੇ ਹੀ ਉਤਰ ਜਾਓ, ਔਹ ਸਾਹਮਣੇ ਹੀ ਪੰਡੋਰੀ ਏ।" ਕਰਤਾਰੇ ਨੇ ਟਾਂਗਾ ਰੋਕ ਕੇ ਪਰੈਣ ਨਾਲ ਸਜੇ ਪਾਸੇ ਇਸ਼ਾਰਾ ਕਰਦਿਆਂ ਕਿਹਾ ।

"ਤਾਂ ਇਹ ਹੈ ਪੰਡੋਰੀ ? ਏਥੇ ਕੋਈ ਬੰਦਾ ਮਿਲ ਸਕੇ ਗਾ ਜਿਹੜਾ ਇਹ ਸਾਮਾਨ ਚੁਕ ਕੇ ਲੈ ਚਲੇ ?" ਅਮਰ ਨੇ ਨੱਕ ਮੂੰਹ ਵਟਦਿਆਂ ਪੁਛਿਆ।

"ਆਦਮੀ ਮਿਲਣਾ ਤਾਂ ਮੁਸ਼ਕਲ ਹੈ, ਬਾਬੂ ਜੀ ਤੁਸਾਂ ਜਹੇ ਸ਼ੇਰ ਵਰਗੇ ਜੁਆਨ ਅਗੇ ਇਹ ਧੜੀ ਭਾਰ ਹੈ ਹੀ ਕੀ ਭਲਾ ?" ਕਰਤਾਰੇ ਨੇ ਅਮਰ ਦੀ ਜੁਆਨੀ ਨੂੰ ਵੰਗਾਰਿਆ।

"ਦਸ ਸੇਰ ਤਾਂ ਫਲ ਹੀ ਨੇ !" ਅਮਰ ਨੇ ਥੱਲੇ ਉਤਰਦਿਆਂ ਉਤਰ ਦਿਤਾ।

"ਬਾਬੂ ਲੋਕੀਂ ਏਨਾ ਸਾਮਾਨ ਵੀ ਨਹੀਂ ਚੁਕ ਸਕਦੇ !" ਪੇਂਡੂਆਂ ਚੋਂ ਇਕ ਨੇ ਕਿਹਾ।

"ਐਸੀ ਤਾਂ ਕੋਈ ਗਲ ਨਹੀਂ ਮੈਂ ਤਾਂ ਤੁਹਾਨੂੰ ਵੀ ਚੁਕ ਕੇ ਲੈ ਜਾ ਸਕਦਾ ਹਾਂ !" ਸੀਨਾ ਤਾਣ ਕੇ ਅਮਰ ਨੇ ਰੋਅਬ ਝਾੜਿਆ।

ਪੇਂਡੂ ਉਸ ਦਾ ਤਣਿਆ ਸੀਨਾ ਵੇਖ ਕੇ ਸ਼ਾਇਦ ਉਹਦਾ ਰੋਅਬ ਮੰਨ ਗਏ, ਜਾਂ ਉਂਜ ਹੀ ਚੁਪ ਕਰ ਗਏ।

"ਹਾਂ ਬਈ ਕਿੰਨੇ ਪੈਸੇ ?"

"ਜੀ ਛੇ ਆਨੇ !" ਕਰਤਾਰੇ ਨੇ ਚਾਰ ਆਨੇ ਦੀ ਬਜਾਏ ਛੇ ਆਨੇ ਮੰਗੇ ਉਹ ਵੀ ਅਮਰ ਦੀ ਸ਼ਾਨ ਤੋਂ ਪ੍ਰਭਾਵਿਤ ਹੋ ਗਿਆ ਸੀ।

"ਬਸ ? ਇਹ ਲੈ ਫੜ ਅਠ ਆਨੇ !" ਅਮਰ ਨੇ ਜੇਬ ਵਿਚੋਂ ਦਸਾਂ ਦਸਾਂ ਦੇ ਕਈ ਸਾਰੇ ਨੋਟ ਕਢ ਕੇ ਵਖਾਏ ਤੇ ਥਲਿਓਂ ਅਠਿਆਨੀ ਕਢ ਕੇ ਕਰਤਾਰੇ ਵਲ ਵਧਾਂਦਿਆ ਬੋਲਿਆ।

ਅਮਰ ਨੇ ਮਨ ਹੀ ਮਨ ਵਿਚ ਕਿਹਾ ਕਿ ਭਲਵਾਨ ਪਛਾਣ ਲੈ ਮੈਨੂੰ ਹੁਣ ਮੈਂ ਅਕਸਰ ਆਇਆ ਕਰਾਂ ਗਾ।

ਕਰਤਾਰੇ ਦੇ ਚਿਹਰੇ ਉਤੇ ਖ਼ੁਸ਼ੀ ਦੀ ਲਹਿਰ ਦੌੜ ਗਈ, ਉਹ ਜਾਣਦਾ ਸੀ ਕਿ ਇਹੋ ਜਹੇ ਬਾਬੂ ਆਮ ਤੌਰ ਮੂਰਖ ਹੁੰਦੇ ਹੀ ਹਨ।

ਯੱਕਾ ਜਾ ਚੁੱਕਾ ਸੀ, ਅਮਰ ਕੱਚੀ ਸੜਕ ਤੇ ਖਲੋਤਾ ਪਿੰਡ 'ਪੰਡੋਰੀ' ਵਲ ਵੇਖ ਰਿਹਾ ਸੀ, ਜੋ ਦੋ ਕੁ ਘਰਾਂ ਦਾ ਸਾਰਾ ਪਿੰਡ ਸੀ, ਸਾਰੇ ਪਿੰਡ ਵਿਚ ਦੋ ਤਿੰਨ ਹੀ ਮਕਾਨ ਪੱਕੇ ਸਨ ਜਿਨ੍ਹਾਂ ਚੋਂ ਕਿਸੇ ਇਕ ਘਰ ਉਸ ਨੇ ਜਾਣਾ ਸੀ, ਉਹਨੇ ਜੇਬ ਵਿਚੋਂ ਕੰਘੀ ਕਢ ਕੇ ਵਾਲ ਸੰਵਾਰੇ, ਟਾਈ ਦੀ ਗੰਢ ਸਹੀ ਕੀਤੀ। ਫਿਰ ਇਕ ਹੱਥ ਨਾਲ ਅਟੈਚੀ ਕੇਸ ਚੁਕਿਆ ਤੇ ਦੂਜੇ ਨਾਲ ਫਲਾਂ ਦੀ ਟੋਕਰੀ ਚੁੱਕੀ ਤੇ ਡੰਡੀਓ ਡੰਡੀ ਤੁਰ ਪਿਆ।

ਖੇਤਾਂ ਵਿਚ ਕ੍ਰਿਸਾਨ ਕੰਮ ਕਰ ਰਹੇ ਸਨ, ਅਮਰ ਵਲ ਵੇਖ ਕੇ ਆ ਮੁਹਾਰਾ ਹੀ ਉਨ੍ਹਾਂ ਦੀਆਂ ਨਿਗਾਹਾਂ ਉਸ ਵਲ ਉਠ ਉਠ ਜਾਂਦੀਆਂ ਕਿਉਂਕਿ ਉਨ੍ਹਾਂ ਦੇ ਖ਼ੁਸ਼ਕ ਕੰਮ ਵਿਚ ਏਨੀ ਕੁ ਟੰਗੀਨੀ ਹੀ ਹੁੰਦੀ ਸੀ ਕਿ ਪਿੰਡ ਵਲ ਜਾਂਦੇ ਆਉਂਦੇ ਵਲ ਵੇਖ ਲਿਆ ਕਰਦੇ।

ਜਿਉਂ ਜਿਉਂ ਪਿੰਡ ਨੇੜੇ ਆ ਰਿਹਾ ਸੀ ਤਿਉਂ ਤਿਉਂ ਅਮਰ ਦਾ ਜਿਸਮ ਮੁੜ੍ਹਕੋ ਮੁੜ੍ਹਕੀ ਹੁੰਦਾ ਜਾ ਰਿਹਾ ਸੀ, ਇਸ ਲਈ ਨਹੀਂ ਕਿ ਉਸ ਨੇ ਭਾਰ ਚੁਕਿਆ ਹੋਇਆ ਸੀ, ਇਸ ਲਈ ਵੀ ਨਹੀਂ ਕਿ ਗਰਮੀ ਦਾ ਮਹੀਨਾ ਸੀ, ਬਲਕਿ ਇਸ ਲਈ ਕਿ ਉਸਨੇ ਆਪਣਾ ਸਾਮਾਨ ਆਪ ਚੁਕਿਆ ਸੀ, ਉਹ ਸੋਚ ਰਿਹਾ ਸੀ ਕਿ ਏਦਾਂ ਸਾਮਾਨ ਚੁੱਕੀ ਜਾਂਦਿਆਂ ਉਹ ਬਹੁਤ ਛੋਟਾ ਜਾਪਦਾ ਸੀ, ਉਂਜ ਉਹ ਰੋਜ਼ ਸਵੇਰੇ ਦੋ ਸੌ ਡੰਡ ਕਢਦਾ ਸੀ, ਢਾਈ ਤਿੰਨ ਮੀਲ ਰੋਜ਼ ਦੌੜ ਵੀ ਲੌਂਦਾ ਸੀ।

ਚਿਹਰੇ ਉਤੇ ਅਜੇ ਦਾੜ੍ਹੀ ਉਤਰੀ ਨਹੀਂ ਸੀ, ਉਨ੍ਹੀਆਂ ਵੀਹਾਂ ਵਰ੍ਹਿਆਂ ਦੀ ਉਮਰ ਵਿਚ ਜਿਵੇਂ ਆਮ ਨੌਜੁਆਨ ਰੇਜ਼ਰ ਫੇਰ ਕੇ ਦਾੜ੍ਹੀ ਦਾ ਖ਼ਤ ਜਿਹਾ ਬਣਾ ਲੈਂਦੇ ਨੇ, ਉਹੋ ਖ਼ਤ ਅਮਰ ਦੇ ਚਿਹਰੇ ਉਤੇ ਵੀ ਸੀ। ਮਿਹਨਤੀ ਸਰੀਰ, ਚੌੜੇ ਮੌਢੇ, ਲ਼ਰਵੇਂ ਲੋਹੇ ਵਰਗੇ ਡੌਲੇ, ਮਨ ਭੁਣੇ ਨੈਨ-ਨਕਸ਼ ਤੇ ਖੁਲ੍ਹਦਾ ਹੋਇਆ ਰੰਗ।

ਉਹ ਪਿੰਡ ਵਿਚ ਦਾਖ਼ਿਲ ਹੋ ਚੁੱਕਾ ਸੀ, ਹਰ ਤੀਵੀਂ, ਮਰਦ, ਬੱਚਾ, ਜੁਆਨ, ਬੁੱਢਾ, ਉਸ ਵਲ ਘੂਰ ਘੂਰ ਕੇ ਵੇਖੀ ਜਾ ਰਿਹਾ ਸੀ, ਜਿਵੇਂ ਲੋਕੀਂ ਤਹਿਸੀਲਦਾਰ ਜਾਂ ਥਾਣੇਦਾਰ ਨੂੰ ਵੇਖਿਆ ਕਰਦੇ ਨੇ, ਉਸ ਨੇ ਕਿਸੇ ਕੋਲੋਂ ਇਹ ਪੁਛਣਾ ਸ਼ਾਨ ਦੇ ਵਿਰੁੱਧ ਜਾਣਿਆ, ਕਿ "ਅਮਕੇ ਦਾ ਘਰ ਕਿਹੜਾ ਏ?"

ਉਹਨੂੰ ਪੱਕਾ ਪਤਾ ਸੀ ਕਿ ਜੋ ਪੱਕਾ ਘਰ ਸਾਰੇ ਪਿੰਡ ਵਿਚੋਂ ਸਿਰ ਕਢ ਰਿਹਾ ਏ, ਮੈਂ ਉਥੇ ਜਾਣਾ ਹੈ।

ਜਦ ਕੱਚੀਆਂ ਤੇ ਗੰਦੀਆਂ ਗਲੀਆਂ ਵਿਚ ਉਹ ਬੁਰੀ ਤਰ੍ਹਾਂ ਉਲਝ ਗਿਆ ਤੇ ਉਹ ਸਿਰ ਕਢਦਾ ਘਰ ਕਿਤੇ ਨਾ ਦਿਸਿਆਂ ਤਾਂ ਉਸ ਨੂੰ ਅੱਕ ਕੇ ਇਕ ਦੁਕਾਨ ਦਾਰ ਕੋਲੋਂ ਪੁੱਛਣਾ ਹੀ ਪਿਆ।

"ਓ...ਪੰਡਤ ਦੀ ਹਵੇਲੀ, ਉਸ ਮੋੜ ਤੋਂ ਸੱਜੇ ਪਾਸੇ ਫਿਰ ਗੰਡਾ ਸਿੰਘ ਦੇ ਘਰ ਤੋਂ ਖੱਬੇ ਪਾਸੇ, ਅਗੇ ਕਿਸ਼ਨੇ ਲੰਬੜਦਾਰ ਦਾ ਮਕਾਨ ਹੈ ਓਥੋਂ ਲਹਿੰਦੇ ਪਾਸੇ ਹੋ ਜਾਣਾ ਅਗੇ ਮਲਾਵੇ ਨਾਈ ਦਾ ਮਕਾਨ ਆਏ ਗਾ, ਉਸ ਦੇ ਐਨ ਸਾਹਮਣੇ ਹੈ।

"ਐਸ ਹੱਥ ਹੋ ਜਾਵਾਂ!" ਅਮਰ ਨੇ ਬਾਹਲੀ ਜਾਣ ਪਛਾਣ ਤੋਂ ਅੱਕ ਕੇ ਪੁਛਿਆ ਗਲ ਸਿੱਧੀ ਸੀ, ਬਾਹਮਣਾਂ ਖੱਤਰੀਆਂ ਦੇ ਘਰ ਹਮੇਸ਼ਾਂ ਪਿੰਡਾਂ ਦੇ ਵਿਚਕਾਰ

ਹੀ ਹੁੰਦੇ ਨੇ, ਤਾਂ ਜੋ ਬਚੇ ਰਹਿਣ, ਉਸ ਛੋਟੇ ਜਹੇ ਪਿੰਡ ਵਿਚ ਉਹ ਉਲਝ ਕੇ ਰਹਿ ਗਿਆ ਸੀ, ਉਹ ਖ਼ੁਦ ਵੀ ਇਕ ਅਜੇਹੇ ਹੀ ਪਿੰਡ ਦਾ ਵਸਨੀਕ ਸੀ ਪਰ ਉਸ ਸਮੇਂ ਉਹਨੇ ਟਾਈ ਲਾਈ ਹੋਈ ਸੀ ਨਹੀਂ ਤਾਂ ਗੱਲ ਬੜੀ ਆਸਾਨ ਤੇ ਸਾਫ਼ ਸੀ ।

ਸੱਜੇ, ਖੱਬੇ, ਦਾ ਚੱਕਰ ਖ਼ਤਮ ਹੋ ਗਿਆ, ਉਹ ਇਕ ਪੱਕੇ ਮਕਾਨ ਦੇ ਬੂਹੇ ਅਗੇ ਖਲੋਤਾ ਸੀ, ਪਿੰਡ ਵਿਚ ਪਰਾਹੁਣੇ ਦੀ ਖ਼ਬਰ ਅੱਗ ਵਾਂਗ ਫੈਲ ਜਾਇਆ ਕਰਦੀ ਏ, ਇਕ ਕੋਠੇ ਤੋਂ ਦੂਜੇ ਕੋਠੇ ਦੂਜੇ ਤੋਂ ਤੀਜੇ, ਘਰ ਘਰ ਵਾਇਰਲੈਸ ਰਾਹੀਂ ਖ਼ਬਰ ਪੁਜ ਜਾਂਦੀ ਏ, ਪਰ ਹੈਰਾਨੀ ਦੀ ਗਲ ਸੀ ਕਿ ਅਮਰ ਨੂੰ ਕਿਸੇ ਭਤੀਜੀ ਭਤੀਜੇ ਨੇ ਨਹੀਂ ਸੀ ਤੱਕਿਆ ਨਹੀਂ ਤਾਂ ਸਿਰੋਂ ਪੈਰੋਂ ਨੰਗੇ ਉਹ ਉਸਨੂੰ ਲੈਣ ਦੌੜ ਪੈਂਦੇ ।

ਪੱਕੇ ਮਕਾਨ ਦੀ ਡਿਉੜ੍ਹੀ ਅਗੇ ਖਲੋ ਕੇ ਅਮਰ ਨੇਂ ਅਟੈਚੀ ਤੇ ਫਲਾਂ ਵਾਲੀ ਟੋਕਰੀ ਚਬੂਤਰੇ ਉਤੇ ਰਖ ਦਿਤੇ ਜੇਬ ਚੋਂ ਕੰਘੀ ਕਢੀ ਤੇ ਵਾਲ ਸੰਵਾਰੇ ਟਾਈ ਦੀ ਗੰਢ ਸਹੀ ਕੀਤੀ ਸੀਨਾ ਤਾਣ ਕੇ ਉਹ ਦਰਵਾਜ਼ਾ ਖੜਕਾਨ ਹੀ ਲੱਗਾ ਸੀ, ਕਿ ਪਿਛੋਂ ਆਵਾਜ਼ ਆਈ ।

"ਅਮਰ !"

ਅਮਰ ਨੇ ਪਿਛਾਂਹ ਪਰਤ ਕੇ ਤਕਿਆ, ਉਹਦੀ ਭਾਬੀ ਬਿਮਲਾ ਖਲੋਤੀ ਮੁਸਕਰਾ ਰਹੀ ਸੀ ।

"ਉਹ ਭਾਬੀ !"

"ਆ ਗਿਐਂ ਤੂੰ ?" ਭਾਬੀ ਬਿਮਲਾ ਨੇ ਸੱਜੇ ਮੋਢੇ ਲਾਏ ਬਾਲ ਨੂੰ ਖਬੇ ਮੋਢੇ ਲਾਂਦਿਆਂ ਕਿਹਾ ।

"ਕਿਉਂ ਅਜੇ ਸ਼ੱਕ ਏ ਕੁਝ ?" ਅਮਰ ਨੇ ਨਖ਼ਰੇ ਨਾਲ ਮੂੰਹ ਵਿਗਾੜਦਿਆਂ ਆਖਿਆ ।

"ਚੱਲ ਆ ਅੰਦਰ !" ਆਖਦੀ ਹੋਈ ਭਾਬੀ ਉਹਦੇ ਕੋਲੋਂ ਦੀ ਲੰਘ ਕੇ ਅੰਦਰ ਚਲੀ ਗਈ ।

ਅਮਰ ਸਾਮਾਨ ਚੁੱਕ ਕੇ ਬਿਮਲਾ ਦੇ ਮਗਰ ਮਗਰ ਤੁਰ ਪਿਆ ।

ਵਿਹੜੇ ਦੇ ਦਰਵਾਜ਼ੇ ਅਗੇ ਰੁੱਕ ਕੇ ਉਹਨੇ ਉਚੀ ਦੇਣੀ ਕਿਹਾ ।

"ਆ ਜਾਵਾਂ ਭਾਬੀ ?"

"ਹਾਹੋ ਲੰਘ ਆ ਸ਼ਰਮਾਣ ਦੀ ਕੋਈ ਲੋੜ ਨਹੀਂ ਆਪਣਾ ਹੀ ਘਰ ਹੈ ।

ਉਹ ਪੋਲੇ ਪੈਰੀਂ ਨਹੀਂ ਬਲਕਿ ਖਾੜ੍ਹ ਖਾੜ੍ਹ ਬੂਟ ਮਾਰਦਾ ਅੰਦਰ ਲੰਘ ਗਿਆ, ਵਿਹੜੇ ਵਿਚ ਧੜਮੱਸ ਪੈ ਗਿਆ, ਚੂੜੀਆਂ ਦਾ ਸੰਗੀਤ ਇਕ ਕਮਰੇ ਚੋਂ ਨਿਕਲ ਕੇ

ਵਿਹੜੇ ਵਿਚ ਤਾਨਾਂ ਖਿਲਾਰਦਾ ਇਕ ਨੁਕਰੇ ਗੁੰਮ ਹੋ ਗਿਆ, ਅਮਰ ਨੇ ਉਨ੍ਹਾਬੀ ਦੁਪੱਟੇ ਦੀ ਝਲਕ ਵੇਖ ਲੀਤੀ ਸੀ।

"ਹੁਣ ਕਦੋਂ ਤਕ ਲੁਕ ਸਕੇਂਗੀ ?" ਅਮਰ ਨੇ ਮਨ ਹੀ ਮਨ ਨਾਲ ਕਿਸੇ ਨੂੰ ਆਖਿਆ, ਕਮਰੇ ਵਿਚ ਇਕ ਬੁੱਢੀ ਇਸਤਰੀ ਨੂੰ ਵੇਖ ਕੇ ਅਮਰ ਨੇ ਨਮਸਤੇ ਆਖੀ।

ਭਾਬੀ ਬਿਮਲਾ ਨੇ ਉਸ ਬੁੱਢੀ ਬਾਰੇ ਜਾਣ ਪਛਾਣ ਕਰਾਈ ਤੇ ਮੰਜੇ ਉਤੇ ਬਹਿਕੇ ਗੋਦੀ ਵਾਲੇ ਬੱਚੇ ਨੂੰ ਦੁੱਧ ਚੁੰਘਾਣ ਲਗ ਪਈ ਉਸ ਬੱਚੇ ਦਾ ਨੰਬਰ ਪੰਜਵਾਂ ਸੀ। "ਬਹਿ ਜਾ ਅਮਰ" ਭਾਬੀ ਖਲੋਤੇ ਅਮਰ ਨੂੰ ਕਿਹਾ।

ਅਮਰ ਨੇ ਆਲ ਦੁਆਲੇ ਤਕਿਆ, ਉਹ ਬੈਠਣ ਲਈ ਕੁਰਸੀ ਤਲਾਸ਼ ਕਰ ਰਿਹਾ ਸੀ, ਪਰ ਕਮਰੇ ਵਿਚ ਕੇਵਲ ਤਿੰਨ ਹੀ ਮੰਜੇ ਸਨ। ਉਹ ਚੁਪ ਚਾਪ ਇਕ ਮੰਜੇ ਉਤੇ ਬਹਿ ਗਿਆ।

"ਕੀ ਪੀਵੇਂ ਗਾ ?" ਭਾਬੀ ਨੇ ਪੁਛਿਆ–

"ਹੁਣ ਖ਼ਿਆਲ ਆਇਆ ਏ, ਪਰ ਏਥੇ ਪਿਲਾਏਂਗੀ ਕੀ ? ਇਹ ਹੈ ਤੇਰਾ ਪਿੰਡ ਜੀਹਦੇ ਸੋਹਲੇ ਗਾਂਦੀ ਰਹਿੰਦੀ ਸੈਂ, ਮੇਰਾ ਪਿੰਡ ! ਮੇਰਾ ਪਿੰਡ !! ਤੇਰੀਆਂ ਡਾਕਾਂ ਨੇ ਮੇਰੇ ਕੰਨ ਪਕਾ ਛਡੇ ਸਨ, ਅਖੇ ਪੁਟਿਆ ਪਹਾੜ ਤੇ ਲਭਿਆ ਚੂਹਾ, ਉਹ ਵੀ ਮਰਿਆ ਹੋਇਆ।"

"ਕਾਕਾ ਪਿੰਡ ਏਦਾਂ ਦੇ ਹੀ ਹੁੰਦੇ ਨੇ!" ਬੁੱਢੀ ਨੇ ਉਹਦਾ ਹੌਂਸਲਾ ਬਨ੍ਹਾਣ ਦੀ ਕੋਸ਼ਿਸ਼ ਕੀਤੀ।

"ਤੁਸੀਂ ਬੁਰਾ ਨਾ ਮੰਨੋ ਮਾਤਾ ਜੀ, ਮੈਂ ਤਾਂ ਜ਼ਰਾ ਭਾਬੀ ਦੀਆਂ ਨਬਜ਼ਾਂ ਵੇਖ ਰਿਹਾ ਹਾਂ. ਬੜਾ ਤੰਗ ਕੀਤਾ ਹੋਇਆ ਸੀ ਇਹਨੇ, ਕਦੇ ਮੇਰੇ ਪਿੰਡ ਆਵੀਂ ਤੇ ਅਜ ਸਾਮਾਨ ਚੁੱਕੀ ਪੈਦਲ ਆਉਂਦਿਆਂ ਤਬੀਅਤਾਂ ਸਾਫ਼ ਹੋ ਗਈਆਂ ਜਿੰਦਰ ਦਾ ਟਿਕਟ ਲਿਆ ਤੇ ਇਥੇ ਕੁਲੀ ਵੀ ਨਾ ਮਿਲਿਆ ਬਾਹਰ ਨਿਕਲਿਆ ਤਾਂ ਸਵਾਰੀ ਲਈ ਕਰਤਾਰੇ ਦਾ ਯੱਕਾ ਬੱਲੇ ਬੱਲੇ ਇਹ ਯੱਕੇ ਵੀ ਕਹੇ ਸੋਹਣੇ ਤੋਹਫ਼ੇ ਹਨ, ਮੇਰੇ ਖ਼ਿਆਲ ਵਿਚ ਤਿੰਨ ਚਾਰ ਯੱਕੇ ਹੀ ਲੈ ਲਈਏ ਦਿਲੀ ਵਿਚ ਚਲਾਇਆ ਕਰਾਂ ਗੇ, ਸਵਾਰੀਆਂ ਦਾ ਵਾਰ ਫੇਰ ਨਹੀਂ ਆਏਗਾ, ਕਿਉਂ ਕੀ ਸਲਾਹ ਏ ਭਾਬੀ ?" ਅਮਰ ਉੱਚੀ ਉੱਚੀ ਬੋਲ ਕੇ ਕਿਸੇ ਹੋਰ ਨੂੰ ਸੁਣਾ ਰਿਹਾ ਸੀ।

"ਤੇਰੀ ਚਾਬੀ ਅਜੇ ਮੁੱਕੀ ਏ ਕਿ ਨਹੀਂ ਵੇ ਕੀ ਟੈਂ ਟੈਂ ਲਾਈ ਹੋਈ ਏ, ਪਹਿਲਾਂ ਦਸ ਕਿ ਪੀਵੇਂ ਗਾ ਕੀ ?" ਭਾਬੀ ਦਿਆਂ ਬੋਲਾਂ ਵਿਚ ਝਿੜਕ ਘੱਟ ਤੇ ਪਿਆਰ ਵਧੇਰੇ ਸੀ।

"ਆਖ ਤਾਂ ਚੁੱਕਾ ਹਾਂ ਕਿ ਏਥੇ ਪੀਣ ਨੂੰ ਹੈ ਹੀ ਕੀ ?" ਅਮਰ ਦੀਆਂ ਨਿਗਾਹਾਂ ਬਾਰ ਬਾਰ ਉਸੇ ਦਰਵਾਜ਼ੇ ਨਾਲ ਜਾ ਠਹਿਕਦੀਆਂ ਜਿਥੇ ਉਹ ਉਨ੍ਹਾਬੀ ਦੁਪੱਟਾ ਗੁੰਮ ਹੋਇਆ ਸੀ।

"ਧੁਪ ਨਾਲ ਮੂੰਹ ਲਾਲ ਹੋਇਆ ਪਿਆ ਏ, ਕੱਚੀ ਲੱਸੀ ਪਿਲਾਵਾਂ ?" ਤੇ ਨਾਲ ਹੀ ਭਾਬੀ ਦੀਆਂ ਨਿਗਾਹਾਂ ਵੀ ਓਸੇ ਦਰਵਾਜ਼ੇ ਵਲ ਗਈਆਂ।

"ਨਹੀਂ ਮੈਂ ਚਾਹ ਪੀਵਾਂ ਗਾ!"

"ਨਾ ਚੰਨ, ਏਹੋ ਜਹੀ ਗਰਮੀ ਵਿਚ ਚਾਹ ਨਾ ਪੀਆ ਕਰ, ਦੁਧ ਪੀ ਲੈ!" ਬੁੱਢੀ ਨੇ ਵਿਚੋਂ ਹੀ ਕਿਹਾ।

"ਹਾਂ ਠੀਕ ਹੈ!" ਭਾਬੀ ਨੇ ਤਾਈਦ ਕਰਦਿਆਂ ਜ਼ੋਰ ਨਾਲ ਆਵਾਜ਼ ਮਾਰੀ, "ਨਿਰਮਲ! ਨੀ ਕੁੜੇ ਨਿਰਮਲ!!"

ਪਰ ਦਰਵਾਜ਼ੇ ਚੋਂ ਕੋਈ ਨਾ ਨਿਕਲਿਆ।

"ਮੈਂ ਜਾ ਕੇ ਆਖਦੀ ਆਂ!" ਆਖਦੀ ਹੋਈ ਉਹ ਬੁੱਢੀ ਇਸਤਰੀ ਉਠ ਕੇ ਦਰਵਾਜ਼ੇ ਵਲ ਵਧੀ।

"ਕੀ ਹਾਲ ਏ ਤੇਰੇ ਭਰਾ ਹੁਰਾਂ ਦਾ ?" ਭਾਬੀ ਨੇ ਆਪਣੇ ਮਤਲਬ ਦੀ ਗਲ ਤੋਰੀ।

"ਬਸ ਐਸ਼ਾਂ ਲੁਟਦੇ ਤੇ ਬੁਲ੍ਹੇ ਵੱਢਦੇ ਨੇ, ਓਹੋ ਈ ਹੁੱਕਾ, ਓਹੋ ਈ ਸ਼ਾਮ ਨੂੰ ਦਰਿਆ ਦੀਆਂ ਸੈਰਾਂ, ਤੇ ਓਹੋ ਹੀ ਸਵੇਰੇ ਅਖ਼ਬਾਰੀ ਖ਼ਬਰਾਂ ਉਤੇ ਝੜਪਾਂ, ਭਾਬੀ ਮੈਂ ਸੋਚਦਾ ਹਾਂ ਕਿ ਜਦੋਂ ਮੈਂ ਭਰਾ ਹੁਰਾਂ ਵਾਂਗ ਹੈਡ ਕਲਰਕ ਬਣ ਜਾਵਾਂ ਗਾ ਅਤੇ ਉਨ੍ਹਾਂ ਵਾਂਗ ਪੰਜਾਂ ਬਚਿਆਂ ਦਾ ਪਿਓ ਵੀ ਬਣ ਜਾਵਾਂ ਗਾ ਤਾਂ ਮੈਂ ਵੀ ਉਨ੍ਹਾਂ ਵਾਂਗ ਹੀ ਕਰਿਆ ਕਰਾਂ ਗਾ, ਰੱਬ ਦੀ ਸਹੁੰ ਬੜੀ ਹੀ ਮਜ਼ੇਦਾਰ ਹੈ ਭਰਾ ਹੁਰਾਂ ਦੀ ਜ਼ਿੰਦਗੀ।

"ਜ਼ਰੂਰ ਕਰੀਂ!" ਭਾਬੀ ਨੇ ਬੱਚੇ ਦੇ ਮੂੰਹੋਂ ਦੁਧ ਛਡੌਂਦਿਆਂ ਆਖਿਆ।

ਉਸੇ ਸਮੇਂ ਕਮਰੇ ਵਿਚ ਤੂਫ਼ਾਨ ਆ ਗਿਆ, ਭਾਬੀ ਦੇ ਚਾਰੇ ਬਚੇ ਪਤਾ ਨਹੀਂ ਕਿਧਰੋਂ ਆ ਗਏ, "ਚਾਚਾ ਜੀ! ਚਾਚਾ ਜੀ! ਚਾਚਾ ਜੀ!! ਅਮਰ ਸੰਭਲ ਕੇ ਬੈਠ ਵੀ ਨਾ ਸਕਿਆ ਕਿ ਬਚਿਆਂ ਨੇ ਭੁਗਤ ਸੁਆਰ ਛੱਡੀ, ਪਤਲੂਨ ਕਮੀਜ਼ ਤੇ ਧੱਬੇ ਹੀ ਧੱਬੇ ਪਾ ਦਿਤੇ, ਜੇ ਉਹ ਫਲਾਂ ਵਾਲੀ ਟੋਕਰੀ ਦਾ ਮੂੰਹ ਨਾ ਖੋਲ੍ਹ ਦਿੰਦਾ ਤਾਂ ਹਮਲੇ ਜਾਰੀ ਹੀ ਰਹਿਣੇ ਸਨ।

ਇੱਲ੍ਹਾਂ ਗਿਰਝਾਂ ਵਾਂਗ ਬਚੇ ਫਲਾਂ ਦੀ ਟੋਕਰੀ ਤੇ ਟੁੱਟ ਪਏ ਤੇ ਉਨ੍ਹਾਂ ਦੀ ਮਾਂ ਸੰਘ ਪਾੜ ਪਾੜ ਕੇ ਆਵਾਜ਼ਾਂ ਮਾਰਦੀ ਰਹੀ ਪਰ ਬਚਿਆਂ ਕੋਲ ਸੁਣਨ ਦੀ ਵਿਹਲ

ਕਿੱਥੋਂ ਸੀ ?

"ਭਾਬੀ !" ਅਮਰ ਉਸ ਹੱਥੋ ਪਾਈ ਤੋਂ ਤੰਗ ਆ ਕੇ ਖਲੋ ਗਿਆ ।

"ਹਾਂ !"

"ਮੈਂ ਨਹਾਉਣਾ ਚਾਹੁੰਦਾ ਹਾਂ ਕੋਈ ਇੰਤਜ਼ਾਮ ਹੈ ਜਾਂ ਕਿਤੇ ਖੇਤਾਂ ਵਿਚ ਹਲੂਟ ਲਭਣਾ ਪਊ ?"

"ਕੀ ਸਮਝ ਰਖਿਆ ਏ ਤੂੰ ਸਾਰੇ ਪਿੰਡ ਵਿਚ ਇਕ ਸਾਡਾ ਈ ਘਰ ਏ ਜਿਥੇ ਹੈਂਡ ਪੰਪ ਹੈ ।" ਬਿਮਲਾ ਪੇਕਿਆਂ ਦੀ ਹੇਠੀ ਬਰਦਾਸ਼ਤ ਨਾ ਕਰਦੀ ਹੋਈ ਅਮਰ ਨੂੰ ਉਤਰ ਦੇਣ ਬਾਦ ਆਪਣੇ ਦਸਾਂ ਸਾਲਾਂ ਦੇ ਮੁੰਡੇ ਨੂੰ ਆਖਣ ਲਗੀ, "ਵਿਜੈ ਆਪਣੇ ਚਾਚੇ ਦੇ ਨ੍ਹਾਉਣ ਲਈ ਨਲਕੇ ਤੇ ਜਾ ਕੇ ਪਾਣੀ ਦੀ ਬਾਲਟੀ ਭਰ......"

"ਮੈਂ ਕਰਦਾ ਹਾਂ ਇਹ ਨੇਕ ਕੰਮ !" ਅਮਰ ਨੇ ਟਾਈ ਦੀ ਗੰਢ ਖੋਲ੍ਹੀ, "ਕਿਥੇ ਹੈ ਪੰਪ ?" ਬਚਿਆਂ ਨੂੰ ਹੁਣ ਭਲਾ ਵਿਹਲ ਕਿਥੋਂ ਹੈ ?"

"ਅੰਦਰ ਵਿਹੜੇ ਵਿਚ !"

ਅਮਰ ਨੇ ਅਟੈਚੀ ਕੇਸ ਚੋਂ ਤੌਲੀਆ, ਸਾਬਨ, ਪਾਊਡਰ, ਟੂਥ-ਪੇਸਟ ਤੇ ਬੁਰਸ਼ ਆਦਿ ਕਢੇ ਸਾਰੀਆਂ ਚੀਜ਼ਾਂ ਪਿੰਡ ਵਿਚ ਨਵੀਆਂ ਸਨ, ਪਿੰਡਾਂ ਵਿਚ ਤਾਂ ਜੁਆਨ ਮੁੰਡੇ ਕੁੜੀਆਂ ਛੀਆਂ ਆਨਿਆਂ ਦੇ ਰੁਮਾਲ ਜਾਂ ਦੁਆਨੀ ਵਾਲੀ ਅਤਰ ਦੀ ਸ਼ੀਸ਼ੀ ਨਾਲ ਇਸ਼ਕ ਦੀ ਨੀਂਹ ਰਖ ਲੈਂਦੇ ਹਨ......

ਕਮੀਜ਼ ਪਜਾਮਾ ਤੇ ਤੌਲੀਆ ਮੋਢੇ ਤੇ ਰਖੀ ਜਦ ਉਹ ਵਿਹੜੇ ਵਿਚ ਪੁੱਜਾ ਤਾਂ ਉਹੋ ਉਨ੍ਹਾਬੀ ਦੁਪੱਟਾ ਹਵਾ ਵਿਚ ਲਹਿਰੌਂਦਾ ਤੇ ਚੂੜੀਆਂ ਦਾ ਸੰਗੀਤ ਖਿਲਾਰਦਾ ਇਕ ਨੁਕਰੇ ਗੁਆਚ ਗਿਆ ।

ਅਮਰ ਨੂੰ ਉਸ ਘਰ ਵਿਚ ਆਇਆਂ ਇਕ ਘੰਟਾ ਹੋ ਚੁੱਕਾ ਸੀ ਪਰ ਅਜੇ ਤੀਕ ਉਹ ਉਨ੍ਹਾਬੀ ਦੁਪੱਟੇ ਵਾਲੀ ਨੂੰ ਵੇਖ ਨਹੀਂ ਸੀ ਸਕਿਆ, ਪਰ ਉਸ ਨੂੰ ਉਨ੍ਹਾਬੀ ਦੁਪੱਟੇ ਦੇ ਘੜੀ ਮੁੜੀ ਗੁਆਚ ਜਾਣ ਬਾਰੇ ਪਤਾ ਜ਼ਰੂਰ ਸੀ ।

"ਓ...ਕੋਈ ਬਾਲਟੀ ਤਾਂ ਦਸੋ !" ਅਮਰ ਨੇ ਇਹ ਸ਼ਬਦ ਓਧਰ ਨੂੰ ਮੂੰਹ ਕਰ ਕੇ ਉੱਚੀ ਉੱਚੀ ਆਖੇ ਜਿਧਰ ਦੁਪੱਟਾ ਗੁੰਮ ਹੋਇਆ ਸੀ, ਉਹ ਬੋਲੀ ਗਿਆ, "ਓ ਮੇਰੇ ਰੱਬਾ, ਮੈਨੂੰ ਕਿਥੇ ਲੈ ਆਂਦਾ ਜਿਥੇ ਮੇਰੀ ਸੁਣਦਾ ਹੀ ਕੋਈ ਨਹੀਂ !" ਅਮਰ ਐਸੇ ਅੰਦਾਜ਼ ਵਿਚ ਬੋਲ ਰਿਹਾ ਸੀ ਕਿ ਸਾਰੇ ਘਰ ਵਿਚੋਂ ਉਹੋ ਹੀ ਸੁਣੇ ਜਿਸ ਨੂੰ ਉਹ ਸੁਨਾਣਾ ਚਾਹੁੰਦਾ ਸੀ ।

ਤੇ ਉਸ ਹਿਰਖ ਦਾ ਸਹੀ ਅਸਰ ਹੋਇਆ, ਉਸ ਕਮਰੇ ਚੋਂ ਉਨ੍ਹਾਬੀ ਦੁਪੱਟਾ

ਬਾਹਰ ਨਿਕਲਿਆ, ਬਾ-ਅਦਬ ! ਬਾ-ਮੁਲਾਹਜ਼ਾ !! ਧੌਣ ਝੁਕਾਈ ਨਿਗਾਹਾਂ ਫ਼ਰਸ਼ ਉਤੇ ਦੁਪੱਟਾ ਜਿਸਮ ਉਤੇ ਵਲ੍ਹੇਟੀ ਅੱਧਾ ਚਿਹਰਾ ਵੀ ਦੁਪੱਟੇ ਵਿਚ ਲੁਕੋਇਆ ਹੋਇਆ ਚਾਲ ਵਿਚ ਸਹਿਮ ਪਤਾਸਿਆਂ ਤੇ ਟਿਕਦੇ ਹੋਏ ਪੈਰ, ਉਹ ਪੈਰ ਉਹਦੇ ਕੋਲੋਂ ਦੀ ਹੁੰਦੇ ਹੋਏ ਤੇਜ਼ੀ ਨਾਲ ਰਸੋਈ ਵਲ ਨੂੰ ਵਧੇ।

ਅਮਰ ਦੀਆਂ ਨਜ਼ਰਾਂ ਦੁਪੱਟੇ ਦਾ ਪਿੱਛਾ ਕਰ ਰਹੀਆਂ ਸਨ, ਦੁਪੱਟੇ ਵਾਲੀ ਦੇ ਪੈਰ ਬਹੁਤ ਹੀ ਸੁਹਣੇ ਸਨ।

"ਹੂੰ, ਤਾਂ ਤੁਸੀਂ ਓ ਉਹ ?" ਮੇਰਾ ਸਫ਼ਰ ਨਾਕਾਮ ਨਹੀਂ ਰਹੇ ਗਾ !" ਮਨ ਹੀ ਮਨ ਨਾਲ ਅਮਰ ਨੇ ਸਵਾਲ ਜਵਾਬ ਕੀਤੇ।

ਨਿਰਮਲ ਬਾਲਟੀ ਲਈ ਉਹਦੇ ਵਲ ਆ ਰਹੀ ਸੀ।

"ਓ-ਹੋ...ਓ-ਹੋ...ਤੂੰ ਇਹ ਖੇਚਲ ਕਾਹਨੂੰ ਕਰ ਰਹੀ ਏਂ ? ਮੈਨੂੰ ਹੀ ਦਸ ਦੇਣਾ ਸੀ ਕਿ ਬਾਲਟੀ ਰਸੋਈ ਵਿਚ ਹੈ !" ਆਖਦਿਆਂ ਅਮਰ ਨੇ ਬਾਲਟੀ ਵਲ ਆਪਣਾ ਹੱਥ ਵਧਾ ਕੇ ਉਹਦੇ ਹਥ ਉਤੇ ਰਖ ਦਿਤਾ, ਦੋਹਾਂ ਦੇ ਸਰੀਰਾਂ ਵਿਚ ਬਿਜਲੀਆਂ ਦੌੜ ਦੌੜ ਗਈਆਂ, ਨਿਰਮਲ ਸੁੰਗੜ ਗਈ, ਉਮਰ ਦੇ ਉਖੜੇ ਹੋਏ ਸਾਹ ਨਿਰਮਲ ਦੇ ਚਿਹਰੇ ਨਾਲ ਟਕਰਾ ਰਹੇ ਸਨ, ਉਸ ਉਮਰ ਵਿਚ ਜੁਆਨੀਆਂ ਇਹ ਕਦੇ ਅਨੁਭਵ ਨਹੀਂ ਕੀਤਾ ਕਰਦੀਆਂ ਕਿ ਸਾਡੀਆਂ ਹਰਕਤਾਂ ਕੋਈ ਵੇਖ ਵੀ ਰਿਹਾ ਏ, ਉਹ ਅਜੇਹੀ ਉਮਰ ਹੁੰਦੀ ਏ ਜਦ ਕਬੂਤਰ ਵਾਂਗ ਅੱਖਾਂ ਬੰਦ ਕੀਤਿਆਂ ਬਿੱਲੀ ਨੱਸ ਜਾਂਦੀ ਏ।

ਨਿਰਮਲ ਸ਼ਸ਼ੋ-ਪੰਜ ਵਿਚ ਫਸੀ ਪਈ ਸੀ ਉਹਦੇ ਜੁਆਨ ਤੇ ਸੰਗ-ਮਰਮਰੀ ਹੱਥ ਉਤੇ ਅਮਰ ਦੇ ਹੱਥ ਦਾ ਭਾਰ ਪਿਆ ਹੋਇਆ ਸੀ, ਉਹ ਉਸ ਛੁਹ ਨੂੰ ਤੋੜਨਾ ਵੀ ਨਹੀਂ ਸੀ ਚਾਹੁੰਦੀ ਤੇ ਨਾ ਹੀ ਓਥੇ ਉਂਜ ਖਲੋਣ ਦਾ ਹੀ ਉਸ ਦਾ ਜੇਰਾ ਪੈਂਦਾ ਸੀ, ਇਸੇ ਹੀ ਅਦਾ ਦਾ ਨਾਉਂ ਤਾਂ ਜੁਆਨੀ ਹੈ।

"ਮੈਂ ਭਰ ਲਾਂ ਗਾ ਬਾਲਟੀ ਨਿਰਮਲ, ਤੂੰ ਛਡ ਦੇ !" ਉਖੜੇ ਹੋਏ ਸਾਹਾਂ ਨਾਲ ਅਮਰ ਏਨਾ ਹੀ ਆਖ ਸਕਿਆ।

"ਨਹੀਂ ਨਹੀਂ !" ਨਿਰਮਲ ਨੇ ਅਗਾਂਹ ਵਧਣ ਦੀ ਕੋਸ਼ਸ਼ ਕੀਤੀ, ਉਹ ਖ਼ੁਦ ਵੀ ਆਨੰਦ ਲੈ ਰਹੀ ਸੀ।

ਏਦਾਂ ਹੀ ਦੋਹਾਂ ਨੇ ਬਾਲਟੀ ਨਲਕੇ ਹੇਠਾਂ ਰਖ ਦਿਤੀ, ਸਾਹ ਦੋਹਾਂ ਦੇ ਧੜਕ ਰਹੇ ਸਨ।

ਏਧਰੋਂ ਅਮਰ ਦਾ ਹੱਥ ਹੈਂਡ ਪੰਪ ਦੇ ਹੱਥੇ ਵਲ ਵਧਿਆ ਤੇ ਉਧਰੋਂ ਨਿਰਮਲ ਦਾ ਮੁੜ ਉਹੋ ਹੀ ਬਹਿਸ ਫਿਰ ਚਾਲੂ ਹੋ ਪਈ।

"ਨਿਰਮਲ ਤੂੰ ਕਾਹਨੂੰ ਖੇਚਲ ਕਰ ਰਹੀ ਏਂ, ਮੈਂ ਆਪ ਭਰ ਲੈਨਾ ਹਾਂ ਬਾਲਟੀ।"

"ਨਹੀਂ ਜੀ ਸਾਡਾ ਤਾਂ ਇਹ ਨਿੱਤ ਦਾ ਕੰਮ ਹੈ।"

"ਮੈਨੂੰ ਤੂੰ ਨਿੱਘਰਿਆ ਹੋਇਆ ਸ਼ਹਿਰੀ ਨਾ ਸਮਝ, ਤੂੰ ਜ਼ਰਾ ਵੇਖ ਤਾਂ ਸਹੀ ਮੈਂ ਕਿਵੇਂ ਬਾਲਟੀ ਭਰਦਾ ਹਾਂ।" ਤੇ ਨਾਲ ਹੀ ਅਮਰ ਨੇ ਨਿਰਮਲ ਦੇ ਹੱਥ ਨੂੰ ਹੋਰ ਜ਼ੋਰ ਦੀ ਘੁਟਿਆ।

ਨਿਰਮਲ ਉਸ ਹੱਥ ਘੁਟਣੀ ਨਾਲ ਸੁਆਦ-ਸੁਆਦ ਹੋ ਰਹੀ ਸੀ।

"ਜੀ ਕੋਈ ਪ੍ਰਾਹੁਣਿਆਂ ਕੋਲੋਂ ਵੀ ਕੰਮ ਕਰੌਂਦਾ ਏ?"

"ਮੈਂ...ਤੇ ਪ੍ਰਾਹੁਣਾ...?" ਹਥ ਘੁਟਣੀ ਹੋਰ ਪੀਡੀ ਹੋ ਗਈ।

"ਹਟੋ ਨਾ!" ਨਿਰਮਲ ਨੇ ਨਖ਼ਰੇ ਨਾਲ ਕਿਹਾ—

"ਨਹੀਂ ਹਟਦਾ!"

ਮਜਬੂਰਨ ਨਿਰਮਲ ਨੂੰ ਹਥ ਹਟਾਣਾ ਪਿਆ, ਉਹ ਨਲਕੇ ਲਾਗੇ ਖਲੋ ਗਈ, ਅਮਰ ਉਸ ਨੂੰ ਤੇ ਨਿਰਮਲ ਉਸ ਨੂੰ ਅੱਖਾਂ ਚੁਰਾ ਚੁਰਾ ਕੇ ਵੇਖ ਰਹੇ ਸਨ, ਨਿਰਮਲ ਦੁਪੱਟੇ ਦੀ ਕੰਨੀਂ ਦੰਦਾਂ ਨਾਲ ਚਿੱਥ ਰਹੀ ਸੀ, ਉਹਦੀਆਂ ਬੁਲ੍ਹੀਆਂ ਉਨ੍ਹਾਬੀ ਹੋ ਰਹੀਆਂ ਸਨ ਤੇ ਬਾਲਟੀ ਭਰ ਗਈ।

"ਗ਼ੁਸਲ-ਖ਼ਾਨਾ ਕਿਥੇ ਹੈ?"

"ਇਸੇ ਕਮਰੇ ਨੂੰ ਹੀ ਬਣਾ ਲੌ ਗ਼ੁਸਲ-ਖ਼ਾਨਾ।"

"ਹੂੰ...ਪਿੰਡਾਂ ਵਿਚ ਭਲਾ ਗ਼ੁਸਲ-ਖ਼ਾਨੇ ਕਿਥੋਂ, ਪਿੰਡਾਂ ਵਿਚ ਤਾਂ ਲੋਕੀਂ ਖੂਹਾਂ ਤੇ ਨ੍ਹਾਉਂਦੇ ਨੇ!" ਅਮਰ ਨੇ ਹਸਦਿਆਂ ਕਿਹਾ, ਫਿਰ ਬਾਲਟੀ ਚੁੱਕੀ ਤੇ ਨਿਰਮਲ ਦੇ ਦੱਸੇ ਹੋਏ ਕਮਰੇ ਵਿਚ ਚਲਾ ਗਿਆ, ਨਿਰਮਲ ਨੇ ਅਨੁਭਵ ਕੀਤਾ ਕਿ ਅਮਰ ਨਰੋਏ ਹੱਡਾਂ ਪੈਰਾਂ ਦਾ ਹੈ।

ਅਮਰ ਨੇ ਗ਼ੁਸਲ-ਖ਼ਾਨੇ ਦਾ ਦਰਵਾਜ਼ਾ ਬੰਦ ਕੀਤਾ, ਇਕ ਕਿੱਲੀ ਨਾਲ ਪੁਰਾਣੇ ਰੇਸ਼ਮੀ ਕਪੜੇ ਲਟਕ ਰਹੇ ਸਨ, "ਨਿਰਮਲ ਦੇ ਹਨ ਇਹ ਕਪੜੇ!" ਉਹਨੇ ਮਨ ਹੀ ਮਨ ਵਿਚ ਯਕੀਨ ਨਾਲ ਆਖਿਆ, ਅਮਰ ਨੇ ਆਪਣੇ ਕਪੜੇ ਵੀ ਨਿਰਮਲ ਦੇ ਕਪੜਿਆਂ ਉਤੇ ਲਟਕਾ ਦਿਤੇ ਤੇ ਜੁਆਨੀ ਕਿਸੇ ਨਸ਼ੇ ਜਹੇ ਨਾਲ ਝੂਮ ਉਠੀ, ਇਸੇ ਨਸ਼ੇ ਦਾ ਪਟਿਆ ਹੋਇਆ ਤਾਂ ਪੰਡੋਰੀ ਆਇਆ ਸੀ।

ਉਹਦੇ ਚਾਚੇ ਦਾ ਪੁਤਰ ਭਰਾ ਤੇ ਭਾਬੀ ਬਿਮਲਾ, ਅਮਰ ਨੂੰ ਨਿਰਮਲ ਦਾ ਰਿਸ਼ਤਾ ਲੈਣ ਲਈ ਚਿਰਾਂ ਤੋਂ ਆਖ ਰਹੇ ਸਨ। ਅਮਰ ਦੇ ਮਾਂ ਪਿਓ ਮਰ ਚੁਕੇ ਸਨ।

ਭੈਣ ਭਰਾ ਕੋਈ ਨਹੀਂ ਸੀ, ਚੰਗਾ ਖਾਂਦਾ ਪੀਂਦਾ ਤੇ ਚੰਗੀ ਨੌਕਰੀ ਤੇ ਲੱਗਾ ਹੋਇਆ, ਰੰਗ ਰੂਪ ਨਿਖਰਵਾਂ, ਅਜੇਹੇ ਮੁੰਡੇ ਭਲਾ ਆਸਾਨੀ ਨਾਲ ਲਭਦੇ ਕਿਥੋਂ ਨੇ ?

ਨਿਰਮਲ ਬਿਮਲਾ ਦੇ ਚਾਚੇ ਦੀ ਧੀ ਸੀ ਬਿਮਲਾ ਨੇ ਨਿਰਮਲ ਦੀ ਸੁੰਦਰਤਾ ਦੀ ਸਿਫ਼ਤ ਤੋਂ ਛੁੱਟ ਇਹ ਵੀ ਕਿਹਾ ਸੀ ਕਿ ਨਿਰਮਲ ਦਾ ਕੇਵਲ ਇਕੋ ਹੀ ਭਰਾ ਏ ਤੇ ਰਜਿਆ ਪੁਜਿਆ ਘਰ, ਉਹਦਾ ਭਾਵ ਸੀ ਕਿ ਦਾਜ ਦਹੇਜ਼ ਵੀ ਚੋਖਾ ਮਿਲੇ ਗਾ ।

ਅਮਰ ਇਕ ਸਰਕਾਰੀ ਦਫ਼ਤਰ ਵਿਚ ਡੇਢ੍ਹ ਸੌ ਰੁਪਏ ਤੇ ਕਲਰਕ ਸੀ, ਦਿਲੀ ਵਿਚ ਉਸ ਦੀ ਜਾਇਦਾਦ ਵੀ ਸੀ ਤੇ ਪਿੰਡ ਜ਼ਮੀਨ ਵੀ ਸੀ । ਇਨ੍ਹਾਂ ਗੱਲਾਂ ਤੋਂ ਛੁਟ ਅਮਰ ਸੁਨੱਖਾ, ਹੱਸ-ਮੁਖ, ਹੱਡਾਂ ਪੈਰਾਂ ਦਾ ਮੋਕਲਾ ਗੱਭਰੂ ਸੀ ਜਿਸ ਕਰਕੇ ਉਸਨੂੰ ਜਹੇਜ਼ ਵਾਲੇ ਅਨੇਕਾਂ ਘਰਾਣੇ ਮਿਲ ਸਕਦੇ ਸਨ ।

ਸਕੂਲ ਵਿਚ ਬਚਿਆਂ ਨੂੰ ਛੁਟੀਆਂ ਸਨ, ਭਾਬੀ ਬਚਿਆਂ ਨੂੰ ਨਾਲ ਲੈਕੇ ਪੰਡੋਰੀ ਆਪਣੇ ਪੇਕੀਂ ਆਈ ਹੋਈ ਸੀ, ਬਿਮਲਾ ਨੇ ਅਮਰ ਵਾਸਤੇ ਇਹ ਵਿਧ ਬਣਾਈ ਸੀ ਕਿ ਉਹ ਨਿਰਮਲ ਨੂੰ ਵੇਖ ਸਕੇ ।

ਸਕੀਮ ਮੁਤਾਬਕ ਅਮਰ ਭਾਬੀ ਤੇ ਭਤੀਜੇ ਭਤੀਜੀਆਂ ਨੂੰ ਮਿਲਣ ਆਇਆ ਸੀ ਪਰ ਅਸਲ ਗਲ ਨੂੰ ਨਿਰਮਲ ਤੇ ਅਮਰ ਦੋਵੇਂ ਹੀ ਜਾਣਦੇ ਸਨ, ਇਜ਼ਤਾਂ ਵਾਲੇ ਘਰਾਣੇ ਏਦਾਂ ਹੀ ਬਚ ਬਚਾ ਕੇ ਰਿਸ਼ਤੇ ਕਰ ਲੈਂਦੇ ਹਨ ।

ਅਮਰ ਨੂੰ ਨਿਰਮਲ ਪਹਿਲੀ ਨਜ਼ਰ ਵਿਚ ਹੀ ਪਸੰਦ ਆ ਗਈ ਸੀ, ਨਿਰਮਲ ਦੇ ਮਨ ਵਿਚ ਅਮਰ ਦਾ ਸਤਿਕਾਰ ਪੈਦਾ ਹੋ ਚੁਕਾ ਸੀ, ਇਸ ਲਈ ਅਮਰ ਦੀ ਹਰ ਗਲ ਨੂੰ ਉਹ ਸਹੀ ਜਾ ਰਹੀ ਸੀ, ਮਾਂ ਨੂੰ ਵੀ ਕੋਈ ਇਤਰਾਜ਼ ਨਹੀਂ ਸੀ, ਅਮਰ ਉਸ ਨੂੰ ਵੀ ਪਸੰਦ ਆ ਗਿਆ ਸੀ ।

ਅਮਰ ਇਕ ਫ਼ਿਲਮੀ ਗੀਤ ਗਾਉਂਦਾ ਹੋਇਆ ਗ਼ੁਸਲ-ਖ਼ਾਨੇ ਵਿਚ ਨ੍ਹਾ ਰਿਹਾ ਸੀ ।

ਨ੍ਹਾ ਕੇ ਉਸ ਨੇ ਪਜਾਮਾ ਤੇ ਬਨੈਣ ਪਾਏ ਕਮੀਜ਼ ਦੇ ਬਟਨ ਉਹਨੇ ਜਾਣ ਕੇ ਤ੍ਰੋੜ ਦਿਤੇ ਤੇ ਲੁਕੋ ਛਡੇ ਤੇ ਗ਼ੁਸਲ-ਖ਼ਾਨੇ ਚੋਂ ਬਾਰਰ ਨਿਕਲ ਕੇ ਵਿਹੜੇ ਵਲ ਆਇਆ ਵਿਹੜੇ ਵਿਚ ਕੋਈ ਰੌਲਾ ਰੱਪਾ ਨਹੀਂ ਸੀ ਫਲ ਖਾ ਕੇ ਬਚੇ ਖੇਡਣ ਚਲੇ ਗਏ ਸਨ, ਕੁਛੜਲੇ ਬਚੇ ਨੂੰ ਭਾਬੀ ਨੇ ਸਵਾ ਛਡਿਆ ਸੀ, ਭਾਬੀ ਦੇ ਲਾਗਲੇ ਮੰਜੇ ਉਤੇ ਨਿਰਮਲ ਦੀ ਮਾਂ ਬੈਠੀ ਸੀ, ਨਿਰਮਲ ਕਮਰੇ ਵਿਚ ਨਹੀਂ ਸੀ ।

"ਭਾਬੀ !" ਅਮਰ ਨੇ ਕੜਕ ਕੇ ਕਿਹਾ–

"ਕਿੱਲ੍ਹਦਾ ਕਿਉਂ ਏਂ, ਹੌਲੀ ਨਹੀਂ ਬੋਲ ਹੁੰਦਾ ?"

"ਤੇਰੇ ਕੰਨਾਂ ਦੇ ਪਰਦੇ ਬਰੀਕ ਨੇ ਬਾਭੀ ਮੈਂ ਤਾਂ ਹੌਲੀ ਹੀ ਬੋਲ ਰਿਹਾ ਹਾਂ!"

"ਗਲ ਕੀ ਏ?"

"ਇਸ ਕਮੀਜ਼ ਨੂੰ ਬਟਨ ਹੈ ਨਹੀਂ, ਮੈਨੂੰ ਸੂਈ ਧਾਗਾ ਮਿਲ ਜਾਏ ਤਾਂ ਬਟਨ ਲਾ ਲਵਾਂ।"

"ਤੈਥੋਂ ਕਿਥੋਂ ਲਗਣੇ ਨੇ, ਨਿਰਮਲ ਲਾ ਦਏ ਗੀ!" ਤੇ ਨਾਲ ਹੀ ਭਾਬੀ ਨੇ ਜ਼ੋਰ ਨਾਲ ਨਿਰਮਲ ਨੂੰ ਆਵਾਜ਼ ਦਿਤੀ।

ਤੇ ਸਹਿਮਦੀ ਸੁੰਘੜਦੀ ਘਰਾਣੇ ਘਰ ਦੀ ਧੀ ਨਿਰਮਲ ਭਾਬੀ ਲਾਗੇ ਆ ਖਲੋਤੀ।

"ਦੇ ਦੇ ਕਮੀਜ਼?" ਭਾਬੀ ਨੇ ਅਮਰ ਤੇ ਹੁਕਮ ਚਾੜ੍ਹਿਆ।

"ਏ ਔਹ ਲੈ, ਤੂੰ ਵੀ ਕੀ ਯਾਦ ਕਰੇਂ ਗੀ ਕਿ ਘਰ ਕੋਈ ਆਇਆ ਸੀ!" ਆਖਦਿਆਂ ਅਮਰ ਨੇ ਨਿਰਮਲ ਵਲ ਕਮੀਜ਼ ਵਧਾ ਦਿਤੀ।

ਨਿਰਮਲ ਨੇ ਨੀਵੀਂ ਪਾਈ ਰਖੀ ਅਮਰ ਕੋਲੋਂ ਕਮੀਜ਼ ਲੈ ਲਈ ਤੇ ਲਾਗੇ ਪਈ ਪੀਹੜੀ ਉਤੇ ਬਹਿ ਕੇ ਬਟਨ ਲਾਣ ਲਗ ਪਈ, ਬਟਨ ਤੇ ਸੂਈ ਧਾਗਾ ਉਹ ਅੰਦਰੋਂ ਨਾਲ ਹੀ ਲੈ ਆਈ ਸੀ, ਅਮਰ ਟਹਿਲਨ ਲਗ ਪਿਆ।

ਨੀਵੀਂ ਪਾਈ ਨਿਰਮਲ ਬਟਨ ਲਾ ਰਹੀ ਸੀ, ਉਹਨੇ ਅਨੇਕਾਂ ਵੇਰ ਬਟਨ ਲਾਏ ਸਨ ਪਰ ਪਤਾ ਨਹੀਂ ਅਮਰ ਦੀ ਕਮੀਜ਼ ਨੂੰ ਬਟਨ ਲਾਂਦਿਆਂ ਉਹਦੇ ਹੱਥ ਕਿਉਂ ਕੰਬ ਰਹੇ ਸਨ, ਬਟਨ ਲਾ ਕੇ ਧਾਗਾ ਉਹ ਦੰਦੀਆਂ ਨਾਲ ਕੱਟਦੀ, ਪਰ ਧਾਗਾ ਵੀ ਨਾ ਕਟਿਆ ਜਾਂਦਾ, ਜਾਂ ਤੇ ਧਾਗਾ ਫੁਲਾਦ ਦਾ ਬਣ ਗਿਆ ਸੀ ਤੇ ਜਾਂ ਫਿਰ ਕੋਈ ਹੋਰ ਹੀ ਗੱਲ ਸੀ।

"ਭਾਬੀ!" ਅਮਰ ਨੇ ਚੁਪ ਨੂੰ ਤੋੜਿਆ।

"ਹਾਂ!" ਭਾਬੀ ਥਕੇ ਹੋਏ ਅੰਦਾਜ਼ ਨਾਲ ਬੋਲੀ।

"ਕਦੋਂ ਦਾ ਪਰੋਗ੍ਰਾਮ ਏਂ ਫਿਰ?"

"ਕਾਹਦਾ ਪਰੋਗ੍ਰਾਮ ਵੇ?"

"ਨਾ ਹੁਣ ਤੂੰ ਹਮੇਸ਼ਾਂ ਏਥੇ ਹੀ ਰਹਿਣਾ ਏਂ, ਓਥੇ ਭਰਾ ਹੋਰਾਂ ਨੂੰ ਹੋਟਲਾਂ ਦੀਆਂ ਰੋਟੀਆਂ ਮੁਆਫਿਕ ਨਹੀਂ ਆ ਰਹੀਆਂ ਤੇ ਤੂੰ ਏਥੇ ਐਸ਼ਾਂ ਕਰਦੀ ਏਂ!"

"ਫਿੱਟ ਕੋਹੜਾ ਹੋਣਾ, ਮੈਂ ਐਸ਼ਾਂ ਕਰਦੀ ਆਂ?" ਭਾਬੀ ਚਾਰੇ ਖੁਰ ਚੁਕ ਕੇ ਪਈ।

"ਨਾ ਫਿਰ ਹੋਰ ਕੀ, ਮੈਂ ਜਾ ਰਿਹਾ ਹਾਂ ਕੱਲ੍ਹ, ਮੇਰੇ ਨਾਲ ਹੀ ਤਿਆਰ ਹੋ ਜਾ

ਤੂੰ ਵੀ !" ਆਖ ਕੇ ਅਮਰ ਨੇ ਨਿਰਮਲ ਵਲ ਤਕਿਆ ।

ਨਿਰਮਲ ਨੇ ਤ੍ਰਭੱਕ ਕੇ ਨਜ਼ਰਾਂ ਉਤਾਂਹ ਚੁਕੀਆਂ ਤੇ ਉਹਦੇ ਮੂੰਹੋਂ 'ਊਈ' ਨਿਕਲ ਗਈ, ਉਹਦੀਆਂ ਨਜ਼ਰਾਂ ਅਮਰ ਤੋਂ ਪੁਛ ਰਹੀਆਂ ਸਨ, "ਜੀ ਸਚੀਂ ਕਲ੍ਹ ਤੁਰ ਜਾਵੋ ਗੇ ਤੁਸੀਂ ?"

"ਕੀ ਹੋਇਆ ਏ ਨਿਰਮਲ ?" ਭਾਬੀ ਘਾਬਰ ਕੇ ਬੋਲੀ ।

"ਕੁਝ ਨਹੀਂ ਭੈਣ ਜੀ, ਪੋਟੇ ਵਿਚ ਸੂਈ ਚੁੱਭ ਗਈ ਏ !" ਨਿਰਮਲ ਨੇ ਉਂਗਲੀ ਨੂੰ ਮਲਦਿਆਂ ਉਤਰ ਦਿਤਾ ।

ਅਮਰ ਦੇ ਪੈਰ ਜਾਮ ਹੋ ਕੇ ਰਹਿ ਗਏ, ਉਹ ਨਿਰਮਲ ਵਲ ਵੇਖ ਰਿਹਾ ਸੀ ਪਰ ਬੇ-ਬਸ ਸੀ, ਜੇ ਉਸ ਦਾ ਵੱਸ ਚਲਦਾ ਤਾਂ ਓਹੋ ਸੂਈ ਆਪਣੇ ਕਾਲਜੇ ਵਿਚ ਚੁਭੋ ਲੈਂਦਾ ।

"ਬਹੁਤ ਡੂੰਘੀ ਉਤਰ ਗਈ ਏ ?" ਭਾਬੀ ਨੇ ਹਮਦਰਦੀ ਨਾਲ ਪੁਛਿਆ ।

"ਨਹੀਂ ਭੈਣ ਜੀ, ਕੋਈ ਗਲ ਨਹੀਂ !" ਨਿਰਮਲ ਨੇ ਭਾਬੀ ਨੂੰ ਉੱਤਰ ਦਿਤਾ, ਤੇ ਅਮਰ ਵਲ ਵੇਖ ਕੇ ਬਟਨ ਲਾਣ ਲਗ ਪਈ ।

ਅਮਰ ਨੇ ਉਸ ਦੀ ਤਕਣੀ ਦਾ ਉੱਤਰ ਦਿਤਾ ਤੇ ਟਹਿਲਨ ਲਗ ਪਿਆ ।

"ਹਾਂ ਭਾਬੀ ਮੈਂ ਆਖ ਰਿਹਾ ਸਾਂ ਕਿ ਕਲ੍ਹ ਮੈਂ ਜਾ ਰਿਹਾ ਹਾਂ ਤੂੰ ਵੀ ਨਾਲ ਹੀ ਚੱਲ !" ਆਖਦਿਆਂ ਅਮਰ ਨੇ ਨਿਰਮਲ ਵਲ ਇਸ ਅੰਦਾਜ਼ ਨਾਲ ਤਕਿਆ, ਜਿਵੇਂ ਉਹ ਉਸ ਨੂੰ ਸੂਈ ਤੋਂ ਪੋਟਾ ਬਚਾਣ ਲਈ ਆਖ ਰਿਹਾ ਹੋਵੇ ।

"ਏਡੀ ਭਾਜੜ ਕਾਹਦੀ ਪਈ ਹੋਈ ਏ ਤੈਨੂੰ, ਆਇਆ ਏਂ ਤਾਂ ਤਿੰਨ ਚਾਰ ਦਿਨ ਹੁਣ ਰਹੁ ਏਥੇ !"

"ਕੀ ਕਰਾਂ ਗਾ ਏਥੇ ਰਹਿ ਕੇ ?"

ਨਿਰਮਲ ਉਸ ਦੇ ਵਿਅੰਗ ਨੂੰ ਸਮਝ ਗਈ, ਝੱਟ ਅੱਖਾਂ ਉਤਾਂਹ ਚੁਕੀਆਂ ਤੇ ਨਿਗਾਹਾਂ ਹੀ ਨਿਗਾਹਾਂ ਵਿਚ ਬਹੁਤ ਕੁਝ ਆਖ ਗਈ ।

"ਕਿਉਂ ਵੇ ਅਮਰ, ਤੂੰ ਮੇਰੇ ਪੇਕਿਆਂ ਦੀ ਹੇਠੀ ਕਿਉਂ ਕਰ ਰਿਹਾ ਏਂ ਤੂੰ ਕਿਹੜਾ ਪੈਰਿਸ 'ਚ ਜੰਮਿਆ ਸੈਂ ?"

"ਤੂੰ ਇਕ ਮੇਰਾ ਪਿੰਡ ਤਕਿਆ ਸੀ ਨਾ, ਕਿਉਂ ਮਾੜਾ ਸੀ ਭੁੱਲ ਵੀ ਗਈ ਏਂ ਤੂੰ ?"

"ਹੁਣ ਤੇਰੇ ਨਾਲ ਵਕੀਲਾਂ ਵਾਲੀ ਬਹਿਸ ਕੌਣ ਕਰੇ ?" ਭਾਬੀ ਨੇ ਗਲ ਟਾਲੀ ਤੇ ਬਚੇ ਨੂੰ ਦੁਧ ਚੁੰਘਾਣ ਲਗ ਪਈ ।

ਅਮਰ ਨੂੰ ਨਿਰਮਲ ਵਲ ਵੇਖਣ ਦਾ ਮੌਕਾ ਮਿਲ ਗਿਆ, ਨਿਰਮਲ ਚੋਰ ਨਜ਼ਰਾਂ ਨਾਲ ਅਮਰ ਵਲ ਤਕ ਲੈਂਦੀ ਤੇ ਨਜ਼ਰਾਂ ਨੀਵੀਆਂ ਪਾ ਲੈਂਦੀ, ਉਹ ਬਚਣਾ ਚਾਹੁੰਦੀ ਸੀ ਉਹ ਜਾਣਦੀ ਸੀ ਕਿ ਅਮਰ ਨਾਲ ਮੇਰੇ ਰਿਸ਼ਤੇ ਬਾਰੇ ਗਲ ਹੋ ਰਹੀ ਏ, ਅਮਰ ਉਹਨੂੰ ਪਸੰਦ ਆ ਗਿਆ ਸੀ ਸੁੰਦਰ ਗੱਭਰੂ ਤੇ ਹਸ-ਮੁੱਖਾ......

ਬਟਨ ਲਗ ਗਏ ਸਨ ਨਿਰਮਲ ਨੇ ਕਮੀਜ਼ ਅਮਰ ਵਲ ਵਧਾ ਦਿਤੀ।

"ਇਹ ਲਓ ਜੀ!"

"ਧੰਨਵਾਦ...ਹੈਂ...ਇਹ ਤਾਂ ਕਮੀਜ਼ ਦੀ ਕਰੀਜ਼ ਹੀ ਸਤਿਆਨਾਸ ਕਰ ਛਡੀ ਏ!" ਅਮਰ ਨੇ ਜਾਣ ਕੇ ਕਿਹਾ-

"ਹੈਂ ਜੀ?" ਨਿਰਮਲ ਕੰਬ ਗਈ।

ਅਮਰ ਨੇ ਚਿੜਾਣ ਲਈ ਆਖਿਆ ਸੀ, ਪਰ ਨਿਰਮਲ ਦੀਆਂ ਅੱਖਾਂ ਵਿਚ ਹੰਝੂ ਆ ਗਏ।

"ਖ਼ੈਰ ਕੋਈ ਗਲ ਨਹੀਂ ਏਥੇ ਭਲਾ ਕੌਣ ਇਸਤਰੀ ਕੀਤੇ ਕਪੜੇ ਪਾਉਂਦਾ ਹੋਵੇ ਗਾ?" ਹਮਦਰਦੀ ਨਾਲ ਅਮਰ ਨੇ ਆਖਿਆ ਤੇ ਕਮੀਜ਼ ਪਾਣ ਲਗ ਪਿਆ।

"ਨਹੀਂ ਜੀ ਤੁਸੀਂ ਕਮੀਜ਼ ਲਾਹ ਦਿਓ ਮੈਂ ਹੁਣੇ ਪ੍ਰੈਸ ਕਰ ਦੇਨੀ ਆਂ!" ਨਿਰਮਲ ਨੂੰ ਦੁਖ ਹੋ ਰਿਹਾ ਸੀ ਕਿ ਉਹਦਾ ਕੰਮ ਪਸੰਦ ਨਹੀਂ ਆਇਆ, ਕਿਧਰੇ ਰਿਸ਼ਤੇ ਦੀ ਗਲ ਟੁੱਟ ਨਾ ਜਾਏ।

"ਕੀ ਗਲ ਏ?" ਭਾਬੀ ਨੇ ਮੂੰਹ ਭੁਆਂਦੇ ਪੁਛਿਆ!

"ਕੁਝ ਵੀ ਨਹੀਂ, ਹਾਂ ਫਿਰ ਕੱਲ੍ਹ ਹੈ ਨਾ ਸਲਾਹ ਜਾਣ ਦੀ?" ਬਾਹਾਂ ਟੰਗਦਾ ਅਮਰ ਬੋਲਿਆ।

"ਕਿਉਂ ਟੈਂ ਟੈਂ ਕਰ ਕੇ ਮਗਜ਼ ਖਾ ਰਿਹਾ ਏਂ, ਜਾਹ ਕਿਧਰੇ ਘੁੰਮ ਆ!" ਭਾਬੀ ਨੇ ਡਾਂਟਿਆ।

"ਕਿਉਂ ਏਥੇ ਕੰਪਨੀ ਬਾਗ਼ ਹੈ?"

"ਤੇਰਾ ਸਿਰ ਹੈ!" ਭਾਬੀ ਭਬੱਕੀ।

"ਉਹ ਤਾਂ ਫਿਰ ਹੈ ਹੀ, ਚੰਗਾ ਮੈਂ ਉਪਰ ਜਾਂਦਾ ਹਾਂ, ਕਮਰਾ ਹੈ ਨਾ ਉਤੇ?"

"ਦੋ ਕਮਰੇ ਨੇ!"

"ਨਾਵਲ ਪੜ੍ਹਾਂ ਗਾ ਓਥੇ ਬਹਿ ਕੇ!" ਅਮਰ ਨੇ ਭਾਬੀ ਨੂੰ ਜਾਣ ਕੇ ਚਿੜਾਇਆ।

ਚੰਗਾ ਹੁਣ ਸਵਾਰੀ ਅਗਾਂਹ ਤੋਰਾ।

"ਬਸ ਚਲਿਆ ਹਾਂ !" ਆਖ ਕੇ ਅਮਰ ਨੇ ਅਟੈਚੀ ਕੇਸ ਚੋਂ ਨਾਵਲ ਕਢਿਆ ਤੇ ਚੁਬਾਰੇ ਦੀਆਂ ਪੌੜੀਆਂ ਚੜ੍ਹ ਗਿਆ ।

"ਬੜਾ ਬੋਲਦਾ ਏ !" ਭਾਬੀ ਨੇ ਲਾਡ ਨਾਲ ਆਖਿਆ ਤੇ ਨਿਰਮਲ ਚੁਪ ਕੀਤੀ ਰਹੀ ।

## ੨.

ਪਿੰਡ ਦੇ ਰਿਵਾਜ ਵਾਂਗ ਸ਼ਾਮੀ ਹੀ ਰੋਟੀ ਤਿਆਰ ਹੋ ਜਾਂਦੀ ਸੀ, ਪਿੰਡਾਂ ਵਿਚ ਫਲ ਸਬਜ਼ੀਆਂ ਘੱਟ ਹੀ ਹੁੰਦੇ ਨੇ ਦੁਧ, ਘਿਓ ਮੱਖਣ ਦਹੀ ਤੇ ਲੱਸੀ ਤੋਂ ਲੋਕੀਂ ਵਧੇਰੇ ਕੰਮ ਲੈਂਦੇ ਹਨ ।

ਰੋਟੀ ਖਾ ਕੇ ਅਮਰ ਚੁਬਾਰੇ ਤੇ ਚਲਾ ਗਿਆ, ਬਚੇ ਵੀ ਨਾਲ ਹੀ ਗਏ ਇਕ ਢੋਲਕੀ ਕਿਧਰੇ ਉਨ੍ਹਾਂ ਦੇ ਹਥ ਆ ਗਈ ਅਮਰ ਦੇ ਹਰ ਭਤੀਜੇ ਤੇ ਹਰ ਭਤੀਜੀ ਨੂੰ ਗੀਤ ਸੁਣਾਣੇ ਪਏ, ਚੁਬਾਰੇ ਵਿਚ ਉਹ ਖੌਰੂ ਪਿਆ ਜਿਹੜਾ ਰਹੇ ਰੱਬ ਦਾ ਨਾਉਂ, ਸਾਰੇ ਪਿੰਡ ਵਿਚ ਖ਼ਬਰਾਂ ਹੋ ਗਈਆਂ ਕਿ ਕੋਈ ਪ੍ਰਾਹੁਣਾ ਆਇਆ ਹੋਇਆ ਏ !

ਨਿਰਮਲ ਵਿਹੜੇ ਵਿਚ ਬੈਠੀ ਸੀ ਮਾਪਿਆਂ ਦੀ ਇਕੋ ਹੀ ਧੀ ਹੋਣ ਕਰਕੇ ਘਰ ਵਿਚ ਬੜੀ ਵਿੰਦੀ ਸੀ ਮਾਂ ਉਹਨੂੰ ਕੋਈ ਕੰਮ ਨਹੀਂ ਸੀ ਕਰਨ ਦੇਂਦੀ ਪਰ ਅਜ ਉਹ ਵੀ ਕੰਮ ਵਿਚ ਮਾਂ ਦਾ ਹੱਥ ਵੰਡਾ ਰਹੀ ਸੀ ਤਾਂ ਜੋ ਅਮਰ ਨੂੰ ਉਸ ਦੇ ਗੁਣਾਂ ਦਾ ਪਤਾ ਲਗ ਜਾਏ ।

ਅਮਰ ਬਚਿਆਂ ਨਾਲ ਖੇਡ ਰਿਹਾ ਸੀ ਕਿ ਨਿਰਮਲ ਉਪਰ ਚਲੀ ਗਈ, ਉਸ ਨੂੰ ਵੇਖ ਕੇ ਅਮਰ ਰੁਕ ਗਿਆ ਤੇ ਆਪਣੇ ਭਤੀਜੇ ਦੇ ਕੰਨ ਵਿਚ ਕੁਝ ਕਿਹਾ, ਉਹ ਭਤੀਜਾ ਉਠ ਕੇ ਨਿਰਮਲ ਦੀਆਂ ਲੱਤਾਂ ਨੂੰ ਚੰਬੜ ਗਿਆ ।

"ਮਾਸੀ ਮਾਸੀ, ਸਾਨੂੰ ਗੀਤ ਸੁਣਾ !"

"ਹੈਂ ਗੀਤ ?" ਨਿਰਮਲ ਨੇ ਆਖ ਕੇ ਅਮਰ ਵਲ ਤਕਿਆ, ਜੋ ਮੁਸਕਰਾ ਰਿਹਾ ਸੀ ।

"ਹਾਂ, ਤੁਹਾਨੂੰ ਸੁਣਾਣਾ ਪਵੇ ਗਾ !"

"ਪਰ ਮੈਨੂੰ ਤਾਂ ਗੀਤ ਆਉਂਦਾ ਨਹੀਂ !"

"ਔਂਦਾ ਕਿਦਾਂ ਨਹੀਂ, ਓਦੋਂ ਤੁਸੀਂ ਗਾ ਜੂ ਰਹੇ ਸਉ ?"

"ਕਦੋਂ ?" ਨਿਰਮਲ ਨੇ ਭਾਂਟਿਆ।

"ਨਿਰਮਲ ਤੂੰ ਗਾਣਾ ਨਹੀਂ ਜਾਣਦੀ ?" ਅਮਰ ਨੇ ਪੁਛਿਆ।

"ਜੀ ਮੈਂ...ਮੈਂ...!" ਨਿਰਮਲ ਦੀ ਆਵਾਜ਼ ਰੁਕ ਗਈ।

"...ਜਾਣਦੀ ਹਾਂ !" ਅਮਰ ਨੇ ਗਲ ਪੂਰੀ ਕਰ ਦਿਤੀ।

"ਨਹੀਂ ! ਨਹੀਂ !!" ਨਿਰਮਲ ਇਨਕਾਰ ਕਰਦਿਆਂ ਬੜੀ ਔਖੀ ਹੋ ਰਹੀ ਸੀ।

"ਨਹੀਂ ਕਿਵੇਂ ? ਕੌਣ ਹੈ ਜੋ ਰੋਣਾ ਤੇ ਗੌਣਾ ਨਹੀਂ ਜਾਣਦਾ, ਜੇ ਨਹੀਂ ਸੀ ਜਾਣਦੀ ਤਾਂ ਤੂੰ ਮੇਰੇ ਗੀਤ ਕਿਉਂ ਸੁਣੇ ਨੇ ਫਿਰ ?"

"ਜੀ ਮੈਂ !" ਨਿਰਮਲ ਤੋਂ ਗਲ ਨਹੀਂ ਸੀ ਹੋ ਰਹੀ।

"ਤੂੰ ਥਲੇ ਬੈਠੀ ਗੀਤ ਨਹੀਂ ਸੈਂ ਸੁਣ ਰਹੀ ?" ਨਾਲ ਹੀ ਨਿਰਮਲ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਅਮਰ ਮੁਸਕ੍ਰਾਇਆ।

"ਮੈਂ ਤਾਂ ਕੰਮ ਕਰ ਰਹੀ ਸਾਂ !" ਨਿਰਮਲ ਨੇ ਗਲ ਟਾਲਣੀ ਚਾਹੀ।

"ਪਰ ਕੰਨ ਕਿਥੇ ਗਏ ਹੋਏ ਸਨ ?" ਅਮਰ ਨੇ ਜਿਰਹ ਕੀਤੀ।

"ਕੰਨ ?"

"ਹਾਂਹੋ ਕੰਨ ਕੀ ਉਹ ਗੀਤ ਨਹੀਂ ਸਨ ਸੁਣ ਰਹੇ ?"

"ਜੀ ਹਾਂ...ਜੀ ਨਹੀਂ...ਮੇਰਾ ਮਤਲਬ ਏ...ਕਿ...!"

"ਮੈਂ ਸਮਝਦਾ ਹਾਂ ਤੇਰਾ ਮਤਲਬ, ਤੂੰ ਕੋਈ ਗੀਤ ਸੁਣਾ !"

"ਪਰ ਜੀ ਮੈਂ ਏਥੇ ਕਿਵੇਂ ਗਾ ਸਕਦੀ ਆਂ ?"

"ਲੋ ਬਈ ਤੁਹਾਡੀ ਮਾਸੀ ਮੇਰੇ ਨਾਲ ਨਾਰਾਜ਼ ਏ ਤੇ ਮੈਂ ਤੁਹਾਡੀ ਮਾਸੀ ਨਾਲ ਰੁੱਸਣ ਲੱਗਾ ਹਾਂ, ਮੈਂ ਏਥੇ ਕਾਹਨੂੰ ਆਇਆ ਮੈਂ ਸਵੇਰੇ ਏਥੋਂ ਤੁਰਦਾ ਹੋਵਾਂ ਗਾ !" ਅਮਰ ਨੇ ਭਤੀਜੇ ਭਤੀਜੀਆਂ ਨੂੰ ਆਖਿਆ।

"ਜੀ ਮੈਂ ਕਹਿਣ ਆਈ ਸਾਂ ਕਿ ਰੋਟੀ ਤਿਆਰ ਏ !" ਨਿਰਮਲ ਦਾ ਚਿਹਰਾ ਲਾਜ ਨਾਲ ਲਾਲ ਸੂਹਾ ਹੋ ਰਿਹਾ ਸੀ।

"ਰੋਟੀ ਤਿਆਰ ਹੈ ਤਾਂ ਮੈਂ ਕੀ ਕਰਾਂ ਗੀਤ ਸੁਣਨ ਤੋਂ ਪਹਿਲਾਂ ਮੈਨੂੰ ਰੋਟੀ ਹਜ਼ਮ ਹੀ ਨਹੀਂ ਹੋਣੀ !" ਅਮਰ ਨੇ ਮੁੜ ਜ਼ਿੱਦ ਕੀਤੀ।

"ਮਾਤਾ ਜੀ ਨਾਰਾਜ਼ ਹੋਣ ਗੇ ਤੁਸੀਂ ਰੋਟੀ ਖਾ ਲਵੋ !" ਨਿਰਮਲ ਨੇ ਨੀਵੀਂ ਪਾਈ ਰਖੀ।

"ਤੂੰ ਤਿਆਰ ਕੀਤੀ ਏ ਰੋਟੀ ?"

"ਹਾਂ ਜੀ !"

"ਬਈ ਵਾਹ, ਜੇ ਤੂੰ ਪਕਾਈ ਏ ਤਾਂ ਤੇ ਮੈਂ ਖਾਂਦਾ ਖਾਂਦਾ ਆਫਰ ਜਾਵਾਂ ਗਾ। ਚਲੋ ਬਚਿਓ ਰੋਟੀ ਖਾਈਏ!" ਆਖਦਾ ਹੋਇਆ ਅਮਰ ਖਲੋ ਗਿਆ, ਬੱਚੇ ਟਪੂਸੀਆਂ ਮਾਰਦੇ ਉਸ ਤੋਂ ਅਗੇ ਅਗੇ ਪੌੜੀਆਂ ਉਤਰ ਗਏ ਅਮਰ ਦੇ ਮਗਰੇ ਮਗਰ ਨਿਰਮਲ ਪੌੜੀਆਂ ਉਤਰ ਰਹੀ ਸੀ।

"ਨਿਰਮਲ ਕੀ ਬਣਾਇਆ ਏ?" ਅਮਰ ਨੇ ਪੌੜੀਆਂ ਉਤਰਦਿਆਂ ਮੂੰਹ ਭੁਆ ਨੇ ਨਿਰਮਲ ਤੋਂ ਪੁਛਿਆ।

"ਜੀ...!"

"ਇਹ ਜੀ ਜੀ ਕੀ ਹੁੰਦੀ ਏ?" ਅਮਰ ਨੇ ਹਸਦਿਆਂ ਪੁਛਿਆ।

"ਥੱਲੇ ਚਲ ਕੇ ਵੇਖ ਲਵੋ ਨਾ!"

"ਪਰ ਤੂੰ ਨਹੀਂ ਦਸਣਾ!"

"ਵਤਾਊਂਆਂ ਦਾ ਭੁੜਥਾ!"

"ਭੁੜਥਾ, ਕਿਤੇ ਮੇਰਾ ਭੁੜਥਾ ਬਨਾਣ ਦਾ ਇਰਾਦਾ ਤਾਂ ਨਹੀਂ?"

ਨਿਰਮਲ ਨੇ ਮੂੰਹ ਵਿਚ ਚੁੰਨੀ ਦਾ ਪੱਲਾ ਲੈ ਲਿਆ ਹਾਸਾ ਉਸ ਤੋਂ ਰੁੱਕ ਨਹੀਂ ਸੀ ਰਿਹਾ।

"ਹੁਣ ਇਹ ਚੁੰਨੀ ਦਾ ਲੜ ਖਾ ਹੀ ਲੈਣਾਂ ਏਂ, ਜੇ ਇਹੋ ਖਾ ਲਿਆ ਤਾਂ ਭੁੜਥਾ ਕੌਣ ਖਾਊ?"

ਹਯਾ ਨਾਲ ਨਿਰਮਲ ਦੂਹਰੀ ਹੋ ਗਈ, ਅਮਰ ਛੜਪ ਪੌੜੀਆਂ ਉਤਰ ਗਿਆ।

ਰੋਟੀ ਖਾ ਕੇ ਅਮਰ ਮੁੜ ਚੁਬਾਰੇ ਜਾ ਚੜ੍ਹਿਆ, ਬਚੇ ਬਾਤਾਂ ਸੁਣ ਕੇ ਸੌਂ ਗਏ, ਅਮਰ ਦਾ ਜ਼ਿਹਨ ਜਾਗ ਰਿਹਾ ਸੀ ਉਸ ਨੇ ਦਿਲ ਨਾਲ ਫ਼ੈਸਲਾ ਕਰ ਲਿਆ ਕਿ "ਮੈਨੂੰ ਇਥੋਂ ਹਰ ਹਾਲਤ ਵਿਚ ਸਵੇਰੇ ਚਲਾ ਜਾਣਾ ਚਾਹੀਦਾ ਏ, ਨਿਰਮਲ ਹੁਣ ਮੇਰੀ ਹੋ ਹੀ ਜਾਵੇ ਗੀ, ਹੁਣ ਤਾਂ ਮੇਰਾ ਏਥੇ ਔਣਾ ਜਾਣਾ ਰਹੇ ਗਾ ਹੀ, ਨਿਰਮਲ ਬਹੁਤ ਸੁੰਦਰ ਹੈ" ਫਿਰ ਉਹ ਤਸੱਵਰ ਵਿਚ ਨਿਰਮਲ ਨਾਲ ਆਪਣੇ ਮਨੋ ਕਲਪਿਤ ਸ਼ੀਸ਼ ਮਹਲਾਂ ਵਿਚ ਪੁੱਜ ਗਿਆ, ਚੂੜੀਆਂ ਦਾ ਸੰਗੀਤ ਉਹਦੇ ਕੰਨਾਂ ਵਿਚ ਗੂੰਜਣ ਲਗਾ, ਚਾਹਾਂ ਦੀਆਂ ਪਿਆਲੀਆਂ ਉਹਦੇ ਬੁਲ੍ਹਾਂ ਨਾਲ ਆਣ ਛੁਹੀਆਂ ਫਿਰ ਉਹਦੀਆਂ ਫੁਲਾਦੀ ਬਾਹਵਾਂ ਵਿਚ ਨਿਰਮਲ ਮੱਛੀ ਵਾਂਗ ਤੜਫਣ ਲਗੀ, ਅਮਰ ਦਾ ਜ਼ਿਹਨ ਕਈ ਵਰ੍ਹੇ ਅਗਾਂਹ ਨਿਕਲ ਗਿਆ। ਉਹਦੇ ਕੰਨਾਂ ਨੇ ਕਿਸੇ ਦੇ ਪੈਰਾਂ ਦੀ ਬਿੜਕ ਸੁਣੀ, ਜਾਣੇ ਪਛਾਣੇ ਪੈਰਾਂ ਦੀ ਬਿੜਕ।

ਜੁਆਨ ਤੇ ਨਾਪ ਨਾਪ ਸੰਭਾਲ ਸੰਭਾਲ ਕੇ ਪੈਰ ਰਖਣ ਵਾਲੀ ਦੇ ਪੈਰਾਂ ਦੀ

ਬਿੜਕ ਉਹ ਸਮਝ ਗਿਆ ਕਿ ਮੇਰੇ ਸੁਪਨਿਆਂ ਦੀ ਰਾਣੀ ਆ ਰਹੀ ਏ।

ਉਹਦਾ ਅੰਦਾਜ਼ਾ ਸਹੀ ਨਿਕਲਿਆ, ਨਿਰਮਲ ਹੀ ਸੀ ਉਹ ਆਣ ਵਾਲੀ, ਉਹਨੇ ਜਾਣ ਕੇ ਅੱਖਾਂ ਬੰਦ ਕਰ ਲਈਆਂ, ਘੁਰਾੜੇ ਮਾਰਨ ਲਗ ਪਿਆ। ਕਦੇ ਕਦੇ ਇਕ ਅੱਖ ਖੋਲ੍ਹ ਕੇ ਸਭ ਕੁਛ ਵੇਖ ਵੀ ਲੈਂਦਾ।

ਨਿਰਮਲ ਮੰਜੇ ਲਾਗੇ ਆ ਰੁਕ ਗਈ ਤੇ ਨੀਵੀਂ ਪਾ ਕੇ ਕੁਛ ਸੋਚਣ ਲਗ ਪਈ ਨਿਰਮਲ ਦੇ ਹੱਥ ਵਿਚ ਗਿਲਾਸ ਸੀ ਸ਼ਾਇਦ ਦੁਧ ਦਾ।

"ਜੀ ਜ਼ਰਾ ਗਲ ਸੁਣਿਓਂ!" ਬੜੀ ਮੁਸ਼ਕਿਲ ਨਾਲ ਉਹ ਏਨਾ ਕੁ ਹੀ ਆਖ ਸੱਕੀ।

ਅਮਰ ਸੁਣ ਕੇ ਵੀ ਨਾ ਸੁਣ ਸਕਿਆ।

"ਜੀ ਮੈਂ ਕਿਹਾ ਜ਼ਰਾ ਉਠੋ!" ਨਿਰਮਲ ਦੀ ਆਵਾਜ਼ ਕੰਬ ਰਹੀ ਸੀ।

"ਸੁਣ ਤਾਂ ਰਿਹਾ ਹਾਂ" ਅਮਰ ਨੇ ਮਨ ਹੀ ਮਨ ਵਿਚ ਕਿਹਾ, ਤੂੰ ਇਹ ਗਿਲਾਸ ਲਈ ਰਾਤ ਭਰ ਖਲੋਤੀ ਰਹਿ ਇਕ ਮੂਰਤੀ ਵਾਂਗ ਤੇ ਮੈਂ ਸੁਣਦਾ ਹੋਇਆ ਵੀ ਕੱਖ ਨਾ ਸੁਣ ਸੱਕਾਂ ਬਲਕਿ ਘੁਰਾੜੇ ਮਾਰਦਾ ਰਹਾਂ ਇਹ ਰਾਤ ਮੁੜ ਕਦੀ ਨਾ ਆਏ ਗੀ, ਮੈਂ ਤੇਰਾ ਹਾਂ, ਤੂੰ ਮੇਰੀ ਏਂ ਪਰ ਸਭ ਕੁਝ ਹੁੰਦਿਆਂ ਸੁੰਦਿਆਂ ਨਾ ਤੂੰ ਮੇਰੀ ਹੀ ਏਂ ਤੇ ਨਾ ਮੈਂ ਹੀ ਤੇਰਾ ਹਾਂ...!" ਅਮਰ ਮਨ ਨਾਲ ਗੱਲਾਂ ਕਰੀ ਗਿਆ ਤੇ ਹੁੰਗਾਰੇ ਭਰੀ ਗਿਆ।

"ਮੈਂ ਕਿਹਾ ਜੀ ਦੁਧ ਪੀ ਲਵੋ!"

ਜਦ ਘੁਰਾੜਿਆਂ ਦਾ ਸਾਜ਼ ਮੱਧਮ ਨਾ ਪਿਆ ਤਾਂ ਨਿਰਮਲ ਨੇ ਆਲ ਦੁਆਲੇ ਵੇਖ ਕੇ ਅਮਰ ਦੇ ਪੈਰ ਨੂੰ ਹਿਲੂਣਿਆਂ।

"ਉਠੋ ਨਾ ਜੀ!"

ਪੈਰ ਨੂੰ ਹਲੂਣਿਆਂ ਤਾਂ ਉਹ ਜਾਗੇ ਜੋ ਸੁੱਤਾ ਹੋਇਆ ਹੋਵੇ, ਅਮਰ ਕਿਵੇਂ ਜਾਗਦਾ?

"ਊਂ...ਭਾਬੀ..." ਅਮਰ ਨੇ ਨੀਂਦਰ ਚੋਂ ਬੁੜਬੁੜਾਨ ਦੀ ਨਕਲ ਉਤਾਰੀ।

ਨਿਰਮਲ ਦੁਬਾਰਾ ਹਿਲਾਣ ਹੀ ਲਗੀ ਸੀ ਕਿ ਅਮਰ ਦੀ ਆਵਾਜ਼ ਸੁਣ ਕੇ ਸਿੱਧੀ ਖਲੋ ਗਈ।

"ਹਾਂ ਭਾਬੀ ਮੈਂ ਤਾਂ ਸੌ ਵਾਰੀ ਆਖ ਚੁੱਕਾ ਹਾਂ ਸੌ ਜਨਮਾਂ ਤੋਂ ਆਖ ਰਿਹਾ ਹਾਂ ਕਿ ਮੈਨੂੰ ਤੇਰੀ ਨਿਰਮਲ ਭੈਣ ਪਸੰਦ ਹੈ ਮੈਂ ਉਹਦੇ ਨਾਲ ਜ਼ਰੂਰ ਵਿਆਹ ਕਰਵਾਵਾਂ ਗਾ!" ਅਮਰ ਨੇ ਨੀਂਦਰ ਦਾ ਸਹਾਰਾ ਲੈ ਕੇ ਦਿਲ ਦੀਆਂ ਆਖ ਛਡੀਆਂ।

ਨਿਰਮਲ ਨੇ ਚੁਫੇਰੇ ਨਜ਼ਰਾਂ ਘੁਮਾਈਆਂ, ਉਹਦਾ ਦਿਲ ਧੁੜਕੂੰ ਧੁੜਕੂੰ ਕਰਨ ਲਗ

ਪਿਆ। ਉਹ ਡਰ ਰਹੀ ਸੀ ਕਿ ਜੇ ਕਿਸੇ ਨੇ ਇਹ ਗੱਲਾਂ ਸੁਣ ਲਈਆਂ ਤਾਂ ਕੀ ਸੋਚੇਗਾ ਪਰ ਹਰ ਪਾਸਿ ਨੀਂਦਰ ਦੀ ਵੀਨਾ ਉਤੇ ਘੁਰਾੜਿਆਂ ਦੇ ਨਗ਼ਮੇ ਗੂੰਜ ਰਹੇ ਸਨ, ਉਹਨੇ ਦੁਪੱਟੇ ਨੂੰ ਸੰਵਾਰਿਆ।

ਅਮਰ ਚੁਪ ਕਰ ਗਿਆ ਸੀ ਨਿਰਮਲ ਚੁਪ ਚਾਪ ਖਲੋਤੀ ਇਸ ਗਲ ਦੀ ਉਡੀਕ ਕਰਨ ਲਗ ਪਈ ਕਿ ਅਮਰ ਫਿਰ ਕੁਝ ਬੁੜਬੁੜਾਵੇ ਪਰ ਉਹ ਕੁਝ ਨਾ ਬੋਲਿਆ ਆਖ਼ਰ ਉਸ ਨੇ ਹੌਂਸਲਾ ਕਰ ਕੇ ਅਮਰ ਦੇ ਪੈਰ ਨੂੰ ਜ਼ੋਰ ਨਾਲ ਹਿਲੂਣਿਆਂ।

"ਕੌਣ ਏਂ ?" ਹੜਬੜਾ ਕੇ ਅਮਰ ਉਠ ਬੈਠਾ, ਜਿਵੇਂ ਉਹ ਵਾਕਈ ਡੂੰਘੀ ਨੀਂਦਰ ਸੁੱਤਾ ਪਿਆ ਸੀ।

"ਮੈਂ ਆਂ ਜੀ !"

"ਓਹ...ਹੋ...ਤੂੰ ਨਿਰਮਲ ?" ਅਮਰ ਨੇ ਅੱਖਾਂ ਮਲੀਆਂ ਤੇ ਝਮਕੀਆਂ।

"ਹਾਂ ਜੀ, ਦੁਧ ਪੀ ਲਵੋ !"

"ਦੁਧ।" ਆਖ ਕੇ ਅਮਰ ਨੇ ਗਿਲਾਸ ਫੜਨ ਸਮੇਂ ਫਿਰ ਨਿਰਮਲ ਦਾ ਹੱਥ ਦੱਬ ਦਿਤਾ, "ਨਿਰਮਲ ਤੂੰ ਵੀ ਦੁਧ ਪੀਂਦੀ ਹੁੰਨੀ ਏਂ ਨਾ ?"

"ਜੀ ਹਾਂ...!" ਤ੍ਰਭੱਕ ਕੇ ਨਿਰਮਲ ਨੇ ਆਖਿਆ।

"ਸ਼ਾਬਾਸ਼...ਗੱਲ ਹੋਈ ਨਾ...ਸ਼ਹਿਰਾਂ ਦੀਆਂ ਕੁੜੀਆਂ ਤਾਂ ਬਲੈਕ ਕਾਫ਼ੀ ਪੀਂਦੀਆਂ ਨੇ ਤੇ ਗੋਲ ਗੱਪੇ ਖਾਂਦੀਆਂ ਨੇ, ਪਰ ਤੂੰ ਤੇ ਦੁਧ ਪੀਂਦੀ ਏਂ, ਮਖਣ ਖਾਂਦੀ ਏਂ।" ਨਾਲ ਹੀ ਅਮਰ ਨੇ ਨਿਰਮਲ ਦਾ ਹੱਥ ਦਬਿਆ।

"ਜੀ ?" ਨਿਰਮਲ ਨੇ ਹੱਥ ਛੁਡਾਣ ਦੀ ਕੀਤੀ, ਸਮਾਜ ਅਜੇਹੇ ਖੇਡ ਖੇਡਣ ਦੀ ਇਜਾਜ਼ਤ ਕਦੋਂ ਦੇਂਦਾ ਏ ?

ਅਮਰ ਨੇ ਹੱਥ ਛਡ ਦਿਤਾ, ਦੁਧ ਦਾ ਘੁਟ ਭਰ ਕੇ ਉਹਨੇ ਆਖਿਆ।

"ਸ਼ੱਕਰ ਬਹੁਤ ਪਾ ਦਿਤੀ ਏ।"

"ਲਿਆਓ ਫਿੱਕਾ ਦੁਧ ਪਾ ਲਿਆਉਂਦੀ ਹਾਂ !" ਧੌਣ ਚੁਕ ਕੇ ਨਿਰਮਲ ਨੇ ਆਖਿਆ।

"ਹੁਣ ਜਾਣ ਦੇ, ਮੇਰਾ ਖ਼ਿਆਲ ਏ ਕਿ ਸ਼ੱਕਰ ਤਾਂ ਠੀਕ ਹੀ ਸੀ ਪਰ ਤੇਰੇ ਹੱਥਾਂ ਵਿਚ ਕਹਿਰਾਂ ਦੀ ਮਿਠਾਸ ਹੈ।

...ਤੇ ਨਿਰਮਲ ਸ਼ਰਮ ਨਾਲ ਦੂਹਰੀ ਹੋ ਗਈ।

# ੩.

ਪਰਲੋ ਦੀ ਰਾਤ ਲੰਘ ਗਈ।

ਪਰ ਪਰਲੋ ਦਾ ਦਿਨ ਆ ਪੁੱਜਾ।

ਭਾਬੀ ਮੱਤਾਂ ਦੇ ਰਹੀ ਸੀ, "ਆਪਣੇ ਭਰਾ ਨੂੰ ਇਹ ਆਖੀਂ, ਔਹ ਆਖੀਂ, ਅਮਕੀ ਗਲ ਏਦਾਂ ਏਂ, ਢਮਕੀ ਔਦਾਂ ਏਂ।" ਅਮਰ ਸਾਰੀਆਂ ਗਲਾਂ ਤੋਂ ਦੂਰ ਨੀਵੀਂ ਪਾਈ ਬੈਠਾ ਨਿਰਮਲ ਵਲ ਵੇਖੀ ਜਾ ਰਿਹਾ ਸੀ, ਜੋ ਪਤਾ ਨਹੀਂ ਕੀ ਸੋਚ ਰਹੀ ਸੀ।

"ਮੈਂ ਕੀ ਆਖ ਰਹੀ ਆਂ, ਸੁਣ ਵੀ ਰਿਹਾ ਏਂ ?" ਬਿਮਲਾ ਨੇ ਅਮਰ ਨੂੰ ਨਿਰਮਲ ਵਲ ਘੂਰਦਿਆਂ ਤਕ ਕੇ ਡਾਂਟਿਆ।

"ਚਾਲੂ ਰੱਖ ਰੇਡੀਓ ਨੂੰ ਮੈਂ ਸਭ ਸੁਣ ਰਿਹਾ ਹਾਂ, ਬੋਲਾ ਨਹੀਂ ਮੈਂ।" ਉਹ ਨਿਰਮਲ ਵਲ ਵੇਖੀ ਗਿਆ।

"ਓਧਰ ਕੀ ਵੇਖ ਰਿਹਾ ਏਂ ਵੇ ?" ਭਾਬੀ ਨੇ ਫੇਰ ਦਬਕਾ ਮਾਰਿਆ।

"ਕੁਝ ਵੀ ਨਹੀਂ, ਕੰਧ ਵਲ ਵੇਖ ਰਿਹਾ ਹਾਂ, ਤੂੰ ਜੋ ਕੁਝ ਆਖਿਆ ਏ ਮੈਂ ਕੱਲੀ ਕੱਲੀ ਗਲ ਭਰਾ ਹੁਰਾਂ ਨੂੰ ਜਾ ਕਹਾਂ ਗਾ ਪਰ ਤੂੰ ਕਦੋਂ ਆ ਰਹੀ ਏਂ ?" ਅਮਰ ਨੂੰ ਨਿਗਾਹਾਂ ਦਾ ਨਿਸ਼ਾਨਾ ਬਦਲਣਾ ਪਿਆ।

"ਮੈਂ ਵੀ ਆ ਜਾਵਾਂ ਗੀ, ਓਥੇ ਤੇਰੇ ਭਰਾ ਨੇ ਮੇਰੇ ਲਈ ਨੌਕਰ ਜੂ ਰਖ ਲਿਆ ਏ ਹੁਣ ਚਾਰ ਕੁ ਦਿਨ ਆਰਾਮ ਤਾਂ ਕਰ ਲੈਣ ਦਿਓ!"

"ਹਾਂ ਹਾਂ ਜ਼ਰੂਰ...ਏਦਾਂ ਹੀ ਮੈਂ ਭਰਾ ਹੁਰਾਂ ਨੂੰ ਆਖ ਦਿਆਂ ਗਾ, ਸਿਹਤਾਂ ਬਨਾਣ ਲਈ ਇਹ ਬਹੁਤ ਹੀ ਚੰਗੀ ਥਾਂ ਹੈ ਲੋਕੀ ਤਾਂ ਐਵੇਂ ਹੀ ਪਹਾੜਾਂ ਤੇ ਜਾਂਦੇ ਹਨ।" ਅਮਰ ਨੇ ਫਿਰ ਨਿਰਮਲ ਵਲ ਵੇਖਿਆ ਤੇ ਆਪਣੀ ਲੋਰ ਵਿਚ ਬੋਲੀ ਗਿਆ, "ਚੰਗਾ ਹੁਣ ਚਲਦਾ ਹਾਂ ਗੱਡੀ ਦਾ ਵਕਤ ਹੋ ਗਿਆ ਏ।"

ਜਾਣ ਦਾ ਸ਼ਬਦ ਸੁਣ ਕੇ ਨਿਰਮਲ ਨੇ ਅੱਖਾਂ ਉਤਾਂਹ ਚੁਕੀਆਂ, ਉਹਦੀ ਤਕਣੀ ਇਹ ਆਖ ਰਹੀ ਸੀ, "ਕੀ ਜਾਣ ਜਾਣ ਲਾ ਰਖੀ ਏ, ਤੁਸਾਂ ਜਾਣੋ ਟਲਣਾ ਕਿਥੋਂ ਏਂ ? ਤੇ ਤੁਹਾਨੂੰ ਰੋਕ ਕੀਹਨੇ ਲੈਣਾ ਏਂ ? ਫਿਰ ਇਹ ਬਾਰ ਬਾਰ ਨਿਸ਼ਤਰਾਂ ਕਾਹਨੂੰ ਚਲਾ ਰਹੇ ਓ ?"

"ਚੰਗਾ ਸਫ਼ਰ ਵਿਚ ਹੁਸ਼ਿਆਰੀ ਨਾਲ ਰਹੀਂ।" ਭਾਬੀ ਨੇ ਤਸੱਵਰਾਂ ਦੇ ਤਾਰਾਂ

ਹਿਲੂਣ ਛਡਿਆ।

"ਓ-ਕੇ, ਮੈਂ ਦੁਧ ਚੁੰਘਦਾ ਬੱਚਾ ਜੂ ਹਾਂ, ਗਾਰਡ ਨੂੰ ਆਖ ਦਿਆਂ ਗਾ ਕਿ ਮੇਰਾ ਖ਼ਿਆਲ ਰਖੇ।" ਆਖਦਿਆਂ ਅਮਰ ਨੇ ਅਟੈਚੀ ਕੇਸ ਚੁਕ ਲੀਤਾ, ਉਸੇ ਹੀ ਵੇਲੇ ਨਿਰਮਲ ਦੀ ਬੁੱਢੀ ਮਾਂ ਅੰਦਰ ਆ ਗਈ।

"ਇਹ ਲੈ ਪੁਤਰ।" ਨਿਰਮਲ ਦੀ ਮਾਂ ਨੇ ਇਕ ਰੁਪਿਆ ਅਮਰ ਵਲ ਵਧਾਇਆ।

"ਇਹ ਕੀ?"

"ਲੈ ਲੈ ਅਮਰ।" ਤੇ ਭਾਬੀ ਨੇ ਭਾਵ ਪੂਰਤ ਨਜ਼ਰਾਂ ਨਾਲ ਤਕਿਆ।

ਨਿਰਮਲ ਨੇ ਉਹਦੀ ਵਲ ਇੰਜ ਤਕਿਆ ਜਿਵੇਂ ਉਹ ਆਖ ਰਹੀ ਹੋਵੇ, "ਲੈ ਲਵੋ ਨਾ ਇਹ ਚਾਂਦੀ ਦਾ ਰੁਪਿਆ ਹੈ ਚਾਂਦੀ ਦਾ ਇਹਨੂੰ ਐਵੇਂ ਨਾ ਸਮਝੋ!"

"ਹੂੰ।" ਆਖਦਿਆਂ ਅਮਰ ਨੇ ਉਹ ਚਾਂਦੀ ਦਾ ਰੁਪਿਆ ਲੈ ਲੀਤਾ, ਰੁਪਿਆ ਲੈ ਕੇ ਉਹਨੇ ਨਿਰਮਲ ਵਲ ਤਕਿਆ ਨਿਰਮਲ ਦੀਆਂ ਪਲਕਾਂ ਸੱਜਲ ਸਨ।

"ਚੰਗਾ ਭਾਬੀ ਨਮਸਤੇ, ਮਾਤਾ ਜੀ ਤੁਹਾਨੂੰ ਵੀ ਨਮਸਤੇ!" ਆਖ ਕੇ ਉਹ ਦਰਵਾਜ਼ੇ ਵਲ ਨੂੰ ਵਧਿਆ।

"ਕੋਈ ਚੀਜ਼ ਰਹਿ ਤਾਂ ਨਹੀਂ ਗਈ, ਤੈਨੂੰ ਚੀਜ਼ਾਂ ਭੁੱਲ ਜਾਣ ਦੀ ਆਦਤ ਹੈ।"

"ਕੀ ਰਹਿ ਸਕਦਾ ਏ? ਜੇ ਕੁਝ ਰਹਿ ਵੀ ਜਾਵੇ ਤਾਂ ਤੁਸਾਂ ਨਾਲ ਲਈ ਆਉਣਾ।" ਅਮਰ ਨੇ ਭਾਰੀ ਜਹੀ ਆਵਾਜ਼ ਨਾਲ ਉੱਤਰ ਦਿਤਾ ਤੇ ਨਿਰਮਲ ਵਲ ਵੇਖਿਆ।

ਨਿਰਮਲ ਦਾ ਸੀਨਾ ਧੜਕਨ ਲਗ ਪਿਆ ਇਹ ਗਲ ਨਿਰਮਲ ਵਾਸਤੇ ਹੀ ਆਖੀ ਗਈ ਸੀ।

ਭਾਬੀ ਨੇ ਨਿਰਮਲ ਵਲ ਵੇਖ ਕੇ ਮੁਸਕੁਰਾਂਦਿਆਂ ਅਮਰ ਨੂੰ ਉਤਰ ਦਿਤਾ, "ਹਾਂ ਹਾਂ ਜ਼ਰੂਰ ਲੈ ਆਵਾਂ ਗੀ।"

"ਚੰਗਾ ਨਮਸਤੇ!" ਆਖ ਕੇ ਅਮਰ ਵਿਹੜੇ ਵਿਚੋਂ ਲੰਘਦਾ ਹੋਇਆ ਦਰਵਾਜ਼ੇ ਚੋਂ ਬਾਹਰ ਨਿਕਲ ਗਿਆ।

ਉਹਦੇ ਜਾਣ ਪਿਛੋਂ ਭਾਬੀ ਨੇ ਮੁਸਕੁਰਾਂਦਿਆਂ ਆਖਿਆ।

"ਬੜਾ ਚੰਚਲ ਹੈ!"

"ਜੁਆਨੀ ਵਿਚ ਸਾਰੇ ਹੀ ਚੰਚਲ ਹੁੰਦੇ ਨੇ।" ਬੁੱਢੀ ਮਾਂ ਨੇ ਆਖਿਆ।

"ਕੀ ਖ਼ਿਆਲ ਹੈ ਤੁਹਾਡਾ ਫਿਰ ਪਸੰਦ ਹੈ ਨਾ?" ਭਾਬੀ ਨੇ ਪੁਛਿਆ।

"ਮੈਨੂੰ ਤਾਂ ਪਸੰਦ ਹੈ ਪਰ ਫੈਸਲਾ ਤਾਂ ਨਿਰਮਲ ਦੇ ਪਿਤਾ ਜੀ ਹੀ ਕਰਨ ਗੇ ਨਾ।" ਆਖਦੀ ਹੋਈ ਮਾਂ ਦਰਵਾਜ਼ੇ ਚੋਂ ਬਾਹਰ ਨਿਕਲ ਗਈ।

"ਤੇ ਤੈਨੂੰ ?" ਭਾਬੀ ਨੇ ਲਾਗੇ ਖਲੋਤੀ ਨਿਰਮਲ ਤੋਂ ਪੁਛਿਆ।

ਉੱਤਰ ਵਿਚ ਨਿਰਮਲ ਨੇ ਆਪਣੀਆਂ ਸ਼ਰਬਤੀ ਅੱਖਾਂ ਉਤਾਂਹ ਚੁੱਕ ਕੇ ਨੀਵੀਆਂ ਪਾ ਲਈਆਂ ਜੋ ਅਜੇ ਤੀਕ ਸੱਜਲ ਸਨ।

'ਨਿਰਮਲ ਤੂੰ ਜਵਾਬ ਕੋਈ ਨਹੀਂ ਦਿਤਾ।"

"...ਜੀ...ਤੁਸੀਂ ਹੀ ਜਾਣੋ...ਮੈਂ..." ਅਗੋ ਉਸ ਤੋਂ ਬੋਲ ਨਾ ਹੋਇਆ।

"ਝੱਲੀਏ ਮੈਂ ਤਾਂ ਤੇਰੀ ਭੈਣ ਹਾਂ, ਮੇਰੇ ਨਾਲ ਤਾਂ ਖੁਲ੍ਹ ਕੇ ਗੱਲ ਕਰ ਲੈ ਕਲ੍ਹ ਨੂੰ ਫਿਰ ਨਾ ਨੱਕ ਬੁਲ੍ਹ ਕੱਢੀਂ ਕਿ ਮੁੰਡਾ ਨਿਕੰਮਾ ਟੋਲ ਲਿਆ ਏ।"

ਨਿਰਮਲ ਕੋਈ ਵੀ ਉੱਤਰ ਨਾ ਦੇ ਸੱਕੀ, ਪਰ ਉਹਦੀਆਂ ਅੱਖਾਂ ਸਾਰੀ ਕਹਾਣੀ ਆਖ ਰਹੀਆਂ ਸਨ।

"ਅਜੇ ਤੂੰ ਦਸਿਆ ਨਹੀਂ ਨਿਰਮਲ।"

ਉੱਤਰ ਵਿਚ ਨਿਰਮਲ ਨੇ ਭੈਣ ਵਲ ਤਕਿਆ ਤੇ ਨੱਸ ਕੇ ਅੰਦਰ ਜਾ ਵੜੀ, ਇਹੋ ਉਹਦੀ ਮਨਜ਼ੂਰੀ ਸੀ।

ਪਿੰਡੋਂ ਫਰਲਾਂਗ ਕੁ ਬਾਹਰ ਜਾ ਕੇ ਅਮਰ ਨੇ ਪਿਛਾਂਹ ਭੌਂ ਕੇ ਪਿੰਡ ਵਲ ਤਕਿਆ।

ਉੱਚਾ ਚੁਬਾਰਾ ਪਿੰਡ ਵਿਚੋਂ ਸਿਰ ਕਢ ਰਿਹਾ ਸੀ, ਤੇ ਬਾਰੀ ਵਿਚੋਂ ਨਿਰਮਲ ਦਾ ਚਿਹਰਾ ਉਸ ਚੰਗੀ ਤਰ੍ਹਾਂ ਪਛਾਣ ਲਿਆ।

"ਮੈਂ ਜਾ ਰਿਹਾ ਹਾਂ ਪਰ ਸਾਰੀ ਜ਼ਿੰਦਗੀ ਹੁਣ ਆਉਂਦਾ ਰਹਾਂ ਗਾ।" ਮੈਂ ਨਹੀਂ ਜਾਣਦਾ ਸਾਂ ਕਿ ਬਰਾਂਚ-ਲਾਈਨ ਤੋਂ ਉਤਰ ਕੇ ਯੱਕੇ ਤੇ ਪੰਡੋਰੀ ਵੀ ਪੁਜਾਂ ਗਾ ਤੇ ਪੰਡੋਰੀ ਮੈਨੂੰ ਤੇਰੇ ਜਹੀ ਸੁੰਦਰ ਸੁਸ਼ੀਲ ਕੁੜੀ ਵੀ ਮਿਲੇ ਗੀ ਜਿਸ ਦੀ ਸਾਦਗੀ ਉਤੋਂ ਸ਼ਹਿਰੀ ਕੁੜੀਆਂ ਦੇ ਅਨੇਕਾਂ ਨਖ਼ਰੇ ਕੁਰਬਾਨ ਕੀਤੇ ਜਾ ਸਕਦੇ ਹਨ।

ਸੜਕ ਤੇ ਪੁਜਦਿਆਂ ਹੀ ਉਹਨੂੰ ਯੱਕਾ ਮਿਲ ਗਿਆ, ਉਹ ਪਿਛਲੀ ਸੀਟ ਤੇ ਬੈਠਾ ਪਿੰਡ ਵਲ ਵੇਖਦਾ ਰਿਹਾ! ਵੇਖਦਾ ਰਿਹਾ!! ਤੇ ਪਿੰਡ ਦਾ ਉਹ ਉੱਚਾ ਚੁਬਾਰਾ ਨਜ਼ਰਾਂ ਤੋਂ ਓਹਲੇ ਹੋ ਗਿਆ, ਅਮਰ ਦੀਆਂ ਅੱਖਾਂ ਭਰ ਆਈਆਂ।

ਪਿੰਡ ਢੇਰ ਪਿਛਾਂਹ ਰਹਿ ਗਿਆ, ਯਾਦਾਂ ਨਾਲੋ ਨਾਲ ਆਉਂਦੀਆਂ ਗਈਆਂ ਤੇ ਸਟੇਸ਼ਨ ਆ ਗਿਆ।

# ੪.

ਸਮਾ ਤੇਜ਼ੀ ਨਾਲ ਨੱਸਦਾ ਰਿਹਾ ।

ਜਦ ਤੋਂ ਅਮਰ ਨਿਰਮਲ ਨੂੰ ਵੇਖ ਕੇ ਦਿੱਲੀ ਪਰਤਿਆ ਸੀ ਉਦੋਂ ਤੋਂ ਉਸ ਨੂੰ ਜਾਪ ਰਿਹਾ ਸੀ ਕਿ ਜਿਵੇਂ ਪੰਡੋਰੀ ਪਿੰਡ ਵਿਚ ਉਹ ਆਪਣੀ ਕੋਈ ਚੀਜ਼ ਭੁਲ ਆਇਆ ਹੈ ਤੇ ਉਹ ਸੀ ਉਹਦਾ ਰੇਸ਼ਮੀ ਰੁਮਾਲ ।

ਉਸ ਨੂੰ ਯਕੀਨ ਸੀ ਕਿ ਉਹ ਹਰਤਕ ਨਿਰਮਲ ਦੀ ਹੀ ਸੀ ਪਿੰਡਾਂ ਤੇ ਸ਼ਹਿਰਾਂ ਦੀਆਂ ਕੁੜੀਆਂ ਏਦਾਂ ਕਰਦੀਆਂ ਹੀ ਹਨ ਉਹ ਪਿਆਰ ਨੂੰ ਉਤਨਾ ਚਿਰ ਪੂਰਨ ਨਹੀਂ ਸਮਝਦੀਆਂ ਜਦੋਂ ਤੀਕ ਪ੍ਰੇਮਕਾ ਕੋਲ ਪ੍ਰੇਮੀ ਦੀ ਤੇ ਪ੍ਰੇਮੀ ਕੋਲ ਪ੍ਰੇਮਕਾ ਦੀ ਕੋਈ ਨਿਸ਼ਾਨੀ ਨਾ ਆ ਜਾਵੇ ।

ਅਮਰ ਨੇ ਦਿੱਲੀ ਪੁਜ ਕੇ ਆਪਣੇ ਭਵਿੱਖ ਦਾ ਨਕਸ਼ਾ ਤਿਆਰ ਕਰ ਲਿਆ, ਆਪਣੇ ਸੁਪਨਿਆਂ ਦੇ ਸ਼ੀਸ਼ ਮਹਲ ਨੂੰ ਹਰ ਪਹਿਲੂ ਤੋਂ ਮੁਕੰਮਲ ਕਰ ਲਿਆ, ਮਹਿਲ ਦੇ ਹਰ ਝਰੋਖੇ ਚੋਂ ਮੁਹੱਬਤ ਝਾਕ ਰਹੀ ਸੀ, ਹਰ ਖਿੜਕੀ ਚੋਂ ਸੁਪਨੇ ਸਾਕਾਰ ਹੋ ਰਹੇ ਸਨ ਤੇ ਹਰ ਦਰਵਾਜ਼ਾ ਜੀ ਆਇਆਂ ਆਖ ਰਿਹਾ ਸੀ ।

ਭਾਬੀ ਬਿਮਲਾ ਤੇ ਬਚੇ ਦਿੱਲੀ ਆ ਚੁੱਕੇ ਸਨ, ਛੁੱਟੀ ਦੇ ਦਿਨ ਉਹ ਉਨ੍ਹਾਂ ਦੇ ਚਲਾ ਜਾਂਦਾ ਓਥੇ ਨਿਰਮਲ ਦੀਆਂ ਗਲਾਂ ਛਿੜ ਪੈਂਦੀਆਂ, ਜੇ ਭਾਬੀ ਗਲ ਨਾ ਤੋਰਦੀ ਤਾਂ ਅਮਰ ਆਪ ਘੁਮਾ ਫਿਰਾ ਕੇ ਨਿਰਮਲ ਦੀਆਂ ਗਲਾਂ ਲੈ ਬਹਿੰਦਾ ।

ਘਰ ਵਿਚ ਕੋਈ ਬਜ਼ੁਰਗ ਨਹੀਂ ਸੀ ਵਿਆਹ ਦੀ ਤਿਆਰੀ ਬਾਰੇ ਸਾਰੀ ਗੱਲ ਉਹ ਭਾਬੀ ਨਾਲ ਹੀ ਕਰ ਸਕਦਾ ਸੀ ਹਰ ਮੁਲਾਕਾਤ ਸਮੇਂ ਉਹ ਪ੍ਰੋਗ੍ਰਾਮ ਬਣਾਉਂਦੇ, ਸੂਟ ਇਤਨੇ ਹੋਣ ਗੇ, ਗਹਿਣੇ ਇਹ ਇਹ ਹੋਣ ਗੇ । ਸਾੜ੍ਹੀਆਂ ਏਨੀਆਂ ਹੋਣੀਆਂ ਨੇ, ਇਹ ਕਰਨਾ ਹੈ, ਉਹ ਕਰਨਾ ਹੈ, ਅਮਰ ਗਲਾਂ ਵਿਚੋਂ ਸੁਆਦ ਲੈਂਦਾ । ਬਾਜ਼ਾਰਾਂ ਵਿਚੋਂ ਲੰਘਦਾ ਹੋਇਆ ਸ਼ੋ ਕੇਸਾਂ ਵਿਚ ਸਜੀਆਂ ਚੀਜ਼ਾਂ ਨਿਰਮਲ ਦੇ ਤਸੱਵਰ ਨਾਲ ਸਜਾ ਸਜਾ ਕੇ ਵੇਖਦਾ, ਕਿਸੇ ਜੁਆਨ ਤੇ ਸੁੰਦਰ ਕੁੜੀ ਦਾ ਸੂਟ ਜੇ ਉਸਨੂੰ ਜਚ ਜਾਂਦਾ ਤਾਂ ਉਹ ਸੂਟ ਉਹ ਨਿਰਮਲ ਦੇ ਤਸੱਵਰ ਨੂੰ ਪੁਵਾ ਦੇਂਦਾ ।

ਨਿਰਮਲ ਉਹਦੇ ਖ਼ਿਆਲਾਂ ਉਤੇ ਛਾ ਗਈ, ਦਫ਼ਤਰ ਦੀ ਮੇਜ਼ ਤੇ ਉਹ ਉਸ ਨਾਲ ਗੱਲਾਂ ਕਰਦੀ, ਖਾਣਾ ਖਾਣ ਵੇਲੇ ਉਹ ਉਸ ਤੋਂ ਗ੍ਰਾਹੀਆਂ ਲੈਂਦੀ, ਸਾਈਕਲ

ਤੇ ਜਾਂਦਾ ਤਾਂ ਨਿਰਮਲ ਉਸਨੂੰ ਅਗੇ ਬੈਠੀ ਹੋਈ ਪ੍ਰਤੀਤ ਹੁੰਦੀ, ਵਜੂਦ ਤੋਂ ਬਿਨਾਂ ਨਿਰਮਲ ਉਹਦੀ ਜੀਵਨ ਸਾਥਣ ਬਣ ਕੇ ਰਹਿ ਗਈ ਸੀ।

ਤੇ ਉਸ ਦਿਨ ਉਹ ਭਾਬੀ ਘਰ ਬੈਠਾ ਸੀ, ਉਹਨੇ ਭਾਬੀ ਵਲ ਤਿਰਛੀਆਂ ਨਿਗਾਹਾਂ ਨਾਲ ਤਕਿਆ, ਭਾਬੀ ਕੋਈ ਐਸੀ ਗੱਲ ਆਖ ਬੈਠੀ ਸੀ ਜਿਸ ਕਰਕੇ ਉਹ ਨਜ਼ਰਾਂ ਚੁਰਾਣ ਦੀ ਕੋਸ਼ਿਸ਼ ਕਰ ਰਹੀ ਸੀ।

"ਪਰ ਮੈਂ ਕਦੋਂ ਇਹ ਆਂਹਦੀ ਆਂ, ਇਹ ਤਾਂ ਚਾਚਾ ਜੀ ਦਾ ਖ਼ਿਆਲ ਹੈ ਕਿ ਨਿਰਮਲ ਦਾ ਰਿਸ਼ਤਾ ਹੋਰ ਕਿਤੇ ਚੰਗਾ ਰਹੇ ਗਾ।"

"ਮੁੰਡਾ ਕੰਮ ਕੀ ਕਰਦਾ ਏ?" ਅਮਰ ਨੇ ਕਾਲਜੇ ਉਤੇ ਸਿੱਲ ਰੱਖ ਕੇ ਪੁਛਿਆ।

"ਕਿਤੇ ਅਫ਼ਸਰ ਹੈ, ਸੁਣਿਆਂ ਕਿ ਤਿੰਨ ਸੌ ਰੁਪਿਆ ਤਨਖ਼ਾਹ ਲੈਂਦਾ ਏ ਤੇ ਐਮ.ਏ. ਪਾਸ ਵੀ ਹੈ। ਭਾਬੀ ਨੇ ਉਤਰ ਦਿਤਾ।

"ਇਨ੍ਹਾਂ ਤੋਂ ਛੁਟ ਹੋਰ ਕੀ ਸਿਫ਼ਤਾਂ ਹਨ ਜੋ ਮੇਰੇ ਅੰਦਰ ਨਹੀਂ ਹਨ?"

"ਕੀ ਆਖ ਰਿਹਾ ਏਂ ਅਮਰ? ਮੇਰੇ ਦਿਉਰ ਵਿਚ ਕਿਹੜੀ ਗਲ ਦੀ ਘਾਟ ਹੈ, ਤੂੰ ਤਾਂ ਲੱਖਾਂ ਵਿਚੋਂ ਇਕ ਹੈਂ, ਇਕ-ਅਮਰ, ਫ਼ਿਕਰ ਕਰਨ ਦੀ ਲੋੜ ਨਹੀਂ ਮੈਂ ਤੇਰੇ ਵਾਸਤੇ ਐਸੀ ਕੁੜੀ ਤਲਾਸ਼ ਕਰਾਂ ਗੀ, ਜੀਹਨੂੰ ਵੇਖ ਕੇ ਲੋਕੀਂ ਦੰਗ ਰਹਿ ਜਾਣ। ਉਹਨਾਂ ਇਹ ਚੰਗੀ ਗੱਲ ਨਹੀਂ ਕੀਤੀ, ਇਕ ਦਿਨ ਉਹ ਆਪਣੇ ਇਸ ਫ਼ੈਸਲੇ ਉਤੇ ਝੁਰਨ ਗੇ।"

"ਨਹੀਂ ਭਾਬੀ!" ਆਖਦਾ ਅਮਰ ਉਠ ਕੇ ਖਲੋ ਗਿਆ, ਬਰਾਂਡੇ ਦੀ ਛੱਤ ਪੀਲ ਦੇ ਪਾਵਿਆਂ ਦੇ ਸਹਾਰੇ ਖਲੋਤੀ ਸੀ ਪੀਲ ਪਾਵਿਆਂ ਦੇ ਉਤੋਂ ਦੀ ਇਕ ਲੋਹੇ ਦਾ ਗਾਰਡਰ ਸੀ, ਜਿਸ ਉਤੇ ਬਾਲੇ ਟਿਕਾਏ ਹੋਏ ਸਨ, ਉਹਨੇ ਉਛਲ ਕੇ ਗਾਰਡਰ ਨੂੰ ਫੜ ਲਿਆ ਤੇ ਲਟਕ ਕੇ ਜਿਸਮ ਨੂੰ ਉਤਾਂਹ ਹੇਠਾਂ ਕਰਨ ਲਗ ਪਿਆ, ਕਸਰਤ ਜ਼ਰਾ ਮੁਸ਼ਕਿਲ ਸੀ, ਪਰ ਉਹ ਮਨ ਮਾਰ ਕੇ ਦਸ ਮਿੰਟ ਲਗਾ ਰਿਹਾ ਜਦ ਡੌਲੇ ਆਕੜ ਗਏ ਤਾਂ ਗਾਰਡਰ ਛੱਡ ਦਿਤਾ ਤੇ ਛੱਡੀ ਹੋਈ ਗਲ ਨੂੰ ਮੁੜ ਤੋਰ ਲਿਆ, "ਹਾਂ ਭਾਬੀ, ਮੈਂ ਆਖ ਰਿਹਾ ਸਾਂ ਕਿ ਕੁੜੀਆਂ ਤਾਂ ਮਿਲ ਹੀ ਜਾਂਦੀਆਂ ਹਨ ਪਰ ਤੂੰ ਇਕ ਕੰਮ ਚੰਗਾ ਨਹੀਂ ਕੀਤਾ, ਤੈਨੂੰ ਏਦਾਂ ਨਹੀਂ ਕਰਨਾ ਚਾਹੀਦਾ ਸੀ।"

"ਕੀ ਚੰਗਾ ਨਹੀਂ ਕੀਤਾ?" ਭਾਬੀ ਜਾਣਦੀ ਸੀ ਕਿ ਅਮਰ ਗੱਲਾਂ ਨਾਲ ਪਰਚਾਇਆ ਨਹੀਂ ਜਾ ਸਕਦਾ, ਉਹ ਅਥੜ ਸੁਭਾ ਦਾ ਸੀ, ਗਲ ਵਿਗਾੜਨ ਲਗਿਆਂ ਦੇਰ ਨਹੀਂ ਸੀ ਲਾਉਂਦਾ, ਉਹ ਬਹੁਤ ਹੀ ਅਨੁਭਵੀ ਤੇ ਜਜ਼ਬਾਤੀ ਸੀ।

"ਫਿਰ ਕਦੀ ਦਸਾਂ ਗਾ, ਅਜੇ ਸਮਾਂ ਨਹੀਂ।"

"ਨਹੀਂ ਹੁਣੇ ਈ ਦਸ, ਤੈਨੂੰ ਮੇਰੀ ਸੌਂਹ ?"

"ਸੌਂਹ ਦੀ ਲੋੜ ਕੀ ਏ ਭਾਬੀ, ਕੋਈ ਐਸੀ ਗਲ ਨਹੀਂ ਜੇ ਤੂੰ ਮੈਨੂੰ ਨਿਰਮਲ ਨਾ ਹੀ ਵਿਖੌਂਦੀ ਤਾਂ ਚੰਗਾ ਸੀ।" ਅਮਰ ਨੇ ਠੰਢਾ ਹਉਕਾ ਭਰ ਕੇ ਆਖਿਆ।

"ਹੁਣ ਵੀ ਕੋਈ ਗਲ ਨਹੀਂ, ਦਿਲ ਛੋਟਾ ਨਾ ਕਰ ਤੂੰ ਕਿਹੜੇ ਕੁੜਮਾਈ ਦੇ ਕੜੇ ਘੱਲ ਬੈਠਾ ਸੈਂ, ਉਂਜੀ ਵੀ ਚੰਗਾ ਹੀ ਹੋਇਆ, ਨਿਰਮਲ ਪਿਓ ਦੀ ਛਿੰਦੀ ਧੀ ਸੀ, ਉਹਨੂੰ ਤਾਂ ਰੋਟੀ ਟੁੱਕ ਵੀ ਨਹੀਂ ਸੀ ਕਰਨਾ ਔਂਦਾ। ਭਾਬੀ ਨੇ ਨਾਗਣ ਵਾਂਗ ਫੁਰਾਟਾ ਮਾਰਿਆ।

ਅਮਰ ਵਾਸਤੇ ਉਹ ਗਲ ਕੋਈ ਖ਼ਾਸ ਨਹੀਂ ਸੀ ਉਹ ਜਿਸ ਉਮਰ ਚੋਂ ਲੰਘ ਰਿਹਾ ਸੀ, ਜਿਸ ਉਮਰ ਵਿਚ ਕੋਈ ਮੁੰਡਾ ਇਹ ਨਹੀਂ ਸੋਚਦਾ ਕਿ ਉਹਦੀ ਹੋਣ ਵਾਲੀ ਵਹੁਟੀ ਰੋਟੀ-ਟੁੱਕ ਕਰ ਸਕਦੀ ਏ ਜਾਂ ਨਹੀਂ।

"ਛੱਡ ਭਾਬੀ ਇਸ ਰੇੜਕੇ ਨੂੰ ਹੋਰ ਕੋਈ ਗਲ ਕਰ।" ਅਮਰ ਨੇ ਮੁਸਕੁਰਾਣ ਦੀ ਕੋਸ਼ਿਸ਼ ਕੀਤੀ।

"ਬਲਿਆ ਤੂੰ ਦਿਲ ਨਾ ਛੋਟਾ ਕਰ, ਮੇਰੇ ਦੂਜੇ ਚਾਚੇ ਦੀ ਕੁੜੀ ਹੈ ਉਹਨੇ 'ਵਿਸ਼ਾਰਦ' ਦਾ ਇਮਤਿਹਾਨ ਦਿਤਾ ਏ ਦਸਵੀਂ ਪਹਿਲੋਂ ਹੀ ਕਰ ਚੁਕੀ ਏ, ਨਾਉਂ ਉਹਦਾ 'ਸ਼ਕਤੀ' ਏ ਤੇ ਉਹਦਾ ਪਿਓ ਸ਼ਹਿਰ ਹਸਪਤਾਲ ਵਿਚ ਸਿਵਲ ਸਰਜਨ ਹੈ।"

"ਖ਼ੈਰ, ਵੇਖੀ ਡਿੱਠੀ ਜਾਊ!" ਅਮਰ ਨੇ ਆਪਣੇ ਆਪ ਉਤੇ ਕਾਬੂ ਪਾਣ ਦੀ ਕੋਸ਼ਿਸ਼ ਕੀਤੀ।

"ਨਹੀਂ ਨਹੀਂ, ਤੂੰ ਹਾਂ ਕਰ ਮੈਂ ਕੁੜੀ ਨੂੰ ਏਥੇ ਹੀ ਸਦ ਲਵਾਂ ਗੀ, ਸ਼ਕਤੀ ਨਿਰਮਲ ਨਾਲੋਂ ਇੱਕੀ ਹੈ ਉੱਨੀ ਨਹੀਂ!"

"ਮੈਂ ਆਖ ਤਾਂ ਦਿਤਾ ਏ ਕਿ ਉਹਨੂੰ ਵੀ ਵੇਖ ਲਵਾਂ ਗਾ।" ਅਮਰ ਬੜੀ ਮੁਸ਼ਕਿਲ ਨਾਲ ਬੋਲਿਆ।

ਅਮਰ ਤੋਂ ਓਥੇ ਬਹਿ ਨਾ ਹੋਇਆ, ਉਥੋਂ ਉਠ ਕੇ ਆ ਗਿਆ, ਸਾਈਕਲ ਵੀ ਉਸ ਤੋਂ ਨਹੀਂ ਸੀ ਚਲ ਰਿਹਾ। ਉਸ ਨੇ ਜ਼ਿੰਦਗੀ ਵਿਚ ਪਹਿਲੀ ਵੇਰ ਮਹਿਸੂਸ ਕੀਤਾ ਕਿ ਦਿਲ ਤੜਫਦਾ ਕਿਵੇਂ ਹੈ ? ਉਹ ਅਜੇਹੀ ਨਵੇਕਲੀ ਥਾਂ ਤਲਾਸ਼ ਕਰ ਰਿਹਾ ਸੀ ਜਿਥੇ ਬਹਿ ਕੇ ਉਹ ਆਪਣੇ ਆਪ ਨਾਲ ਗਲਾਂ ਕਰ ਸਕੇ, ਤਾਂ ਜੋ ਉਸਦੇ ਮਨ ਉਤੇ ਪਿਆ ਮਣਾਂ ਮੂੰਹੀਂ ਭਾਰ ਉਤਰ ਜਾਏ, ਅਮਰ ਜਿਹਾ ਕਸਰਤੀ ਜੁਸੇ ਵਾਲਾ ਗਭਰੂ ਨਿਸੱਲ ਜਿਹਾ ਹੋ ਕੇ ਰਹਿ ਗਿਆ ਸੀ, ਉਹ ਆਪਣੇ ਆਪ ਨੂੰ ਲੰਮੀ ਬੀਮਾਰੀ ਦਾ ਭੰਨਿਆ ਹੋਇਆ ਅਨੁਭਵ ਕਰ ਰਿਹਾ ਸੀ, ਉਸ ਸਿਥਲਤਾ ਉਤੇ ਕਾਬੂ ਪਾਣ ਦੀ

ਇਕੋ ਹੀ ਤਾਕਤ ਹੁੰਦੀ ਏ, ਉਹ ਹੈ ਇਕੱਲਤਾ, ਉਹ ਹਨ ਹੰਝੂ।

ਆਖ਼ਰ ਉਸ ਨੂੰ ਉਹ ਰੇਤ ਦਾ ਮਹਿਲ ਉਸਾਰਨ ਲਈ ਕਿਹਾ ਕਿਉਂ ਗਿਆ, ਬਲਕਿ ਭਰਮਾਇਆ ਗਿਆ, ਹਸਦੇ ਖੇਡਦੇ ਨੂੰ ਭਾਬੀ ਨੇ ਗ਼ਮਾਂ ਦੇ ਵੱਸ ਪਾ ਦਿਤਾ ਸੀ, ਮੁਸਕੁਰਾਹਟਾਂ ਉਸ ਤੋਂ ਨਸ ਗਈਆਂ ਸਨ, ਉਹਨੇ ਅਜਿਹਾ ਕਿਉਂ ਕੀਤਾ ਸੀ? ਇਹ ਦੁਨੀਆਂ ਇਹ ਗਲਾਂ ਕਿਉਂ ਕਰਦੀ ਏ? ਨਿਰਮਲ ਉਸ ਨੂੰ ਪਸੰਦ ਆ ਗਈ ਸੀ, ਨਿਰਮਲ ਨੂੰ ਉਹ ਪਸੰਦ ਆ ਗਿਆ ਸੀ, ਫਿਰ ਚੰਦ ਵਖਾ ਕੇ ਬਦਲਾਂ ਵਿਚ ਲੁਕਾਣ ਦੀਆਂ ਕੋਸ਼ਿਸ਼ਾਂ ਕਿਉਂ ਹੋਣ ਲਗ ਪਈਆਂ ਇਹ ਸ਼ੁਭ ਕੰਮ ਰਿਸ਼ਤੇਦਾਰ ਹੀ ਕਰ ਸਕਦੇ ਸਨ ਜੋ ਕਿਸੇ ਨੂੰ ਚਾਨਣੀਆਂ ਚੋਂ ਕੱਢ ਕੇ ਹਨੇਰਿਆਂ ਵਿਚ ਸੁਟ ਸਕਣ ਤਾਂ ਕਿ ਉਹ ਜ਼ਿੰਦਗੀ ਭਰ ਭਟਕਦਾ ਰਹੇ ਆਖ਼ਰ ਇਹ ਸਹੁਰੀ ਦੁਨੀਆਂ ਹੈ ਕੀ?"

"ਭਾਬੀ ਨੇ ਉਹ ਤਮਾਸ਼ਾ ਇਸੇ ਲਈ ਹੀ ਕੀਤਾ ਸੀ ਕਿ ਅਜ ਉਹਦੇ ਮਾਤਾ ਪਿਤਾ ਜੀਉਂਦੇ ਨਹੀਂ ਸਨ, ਉਹ ਵੀ ਤਾਂ ਮਾਪੇ ਹੀ ਹੁੰਦੇ ਨੇ ਨਾ ਜਿਹੜੇ ਆਪ ਭੁਖੇ ਰਹਿ ਰਹਿ ਕੇ ਹਜ਼ਾਰਾਂ ਘਰੇਗੀ ਮਜਬੂਰੀਆਂ ਦੇ ਬਾਵਜੂਦ ਵੀ ਆਪਣੇ ਪੁਤਰਾਂ ਨੂੰ ਚੰਗੀਆਂ ਵਹੁਟੀਆਂ ਲਿਆ ਦਿੰਦੇ ਨੇ...ਅਜ ਉਹ ਯਤੀਮ ਸੀ ਇਸੇ ਲਈ ਹੀ ਭਾਬੀ ਨੂੰ ਉਹਦਾ ਮਖ਼ੌਲ ਉਡਾਣ ਦਾ ਮੌਕਾ ਮਿਲ ਗਿਆ ਸੀ, ਭਾਬੀ ਨੇ ਉਹਦੇ ਮੂੰਹ ਤੇ ਜ਼ੋਰ ਨਾਲ ਚੰਡ ਮਾਰੀ ਸੀ, ਸਿਰਫ਼ ਇਸੇ ਲਈ ਨਾ, ਕਿ ਉਹ ਯਤੀਮ ਸੀ, ਭਾਬੀ ਨੇ ਉਹਨੂੰ ਬਹੁਤ ਭੈੜੀਆਂ ਗਾਲ੍ਹਾਂ ਕਢੀਆਂ ਸਨ, ਭਰੇ ਬਾਜ਼ਾਰ ਉਹਦੀ ਬੇ-ਇਜ਼ਤੀ ਕੀਤੀ ਸੀ, ਉਹਦੀ ਇਹ ਕਿਤਨੀ ਹੇਠੀ ਸੀ, ਕਿ ਉਹਨੂੰ ਨਿਰਮਲ ਦੇ ਯੋਗ ਹੀ ਨਹੀਂ ਸੀ ਸਮਝਿਆ ਗਿਆ।

ਉਹ ਸਿਰਫ਼ ਮੈਟਰਿਕ ਪਾਸ ਸੀ ਤੇ ਡੇਢ੍ਹ ਸੌ ਰੁਪਏ ਮਹੀਨਾ ਤਨਖ਼ਾਹ ਲੈਣ ਵਾਲਾ ਇਕ ਕਲਰਕ।

ਇਸੇ ਲਈ ਨਿਰਮਲ ਦਾ ਵਿਆਹ ਇਕ ਐਸੇ ਬੰਦੇ ਨਾਲ ਹੋ ਰਿਹਾ ਸੀ ਜਿਹੜਾ ਐਮ.ਏ. ਪਾਸ ਸੀ ਤੇ ਤਿੰਨ ਸੌ ਰੁਪਿਆ ਜੀਹਦੀ ਤਨਖ਼ਾਹ ਸੀ।

ਉਹਦੀ ਮਾਸਕ ਆਮਦਨੀ ਵੀ ਤਿੰਨ ਸੌ ਰੁਪਿਆ ਹੀ ਸੀ, ਡੇਢ੍ਹ ਸੌ ਤਨਖ਼ਾਹ ਦਾ ਤੇ ਡੇਢ੍ਹ ਸੌ ਉਸ ਮਕਾਨ ਦਾ ਉਸ ਨੂੰ ਮਾਸਕ ਕਰਾਇਆ ਮਿਲਦਾ ਸੀ, ਜੋ ਉਸ ਨੂੰ ਵਿਰਸੇ ਵਿਚ ਮਿਲਿਆ ਸੀ, ਉਹ ਪੈਂਤੀ ਚਾਲ੍ਹੀ ਹਜ਼ਾਰ ਦਾ ਇਕੱਲਾ ਹੀ ਮਾਲਕ ਸੀ, ਪਰ ਦੁਨੀਆਂ ਨੇ ਕੀ ਸੋਚਿਆ, ਇਸ ਗਲ ਦੀ ਉਸ ਨੂੰ ਸਮਝ ਨਹੀਂ ਸੀ ਆ ਰਹੀ।

ਇਸ ਨਿੱਕੀ ਜਹੀ ਉਮਰ ਵਿਚ ਨੌ-ਜੁਆਨ ਦਿਲ ਕਿਸ ਬੇ-ਦਰਦੀ ਨਾਲ ਤੋੜ ਦਿਤੇ ਜਾਂਦੇ ਨੇ ਇਹ ਕੋਈ ਨਹੀਂ ਜਾਣਦਾ ਤੇ ਜਦੋਂ ਦਿਲ ਟੁੱਟ ਜਾਂਦੇ ਹਨ ਤੇ ਟੁੱਟੇ

ਹੋਏ ਉਨ੍ਹਾਂ ਦਿਲਾਂ ਵਿਚੋਂ ਬੇ-ਸੁਰੇ ਰਾਗ ਪੈਦਾ ਹੁੰਦੇ ਨੇ ਤਾਂ ਉਨ੍ਹਾਂ ਰਾਗਾਂ ਨੂੰ ਵੀ ਇਹ ਦੁਨੀਆਂ ਸੁਣਨਾ ਪਸੰਦ ਨਹੀਂ ਕਰਦੀ।

ਉਹਦਾ ਉਹੋ ਹੀ ਚਾਚੇ ਦਾ ਪੁਤਰ ਜਿਸ ਨਾਲ ਬਿਮਲਾ ਭਾਬੀ ਵਿਆਹੀ ਹੋਈ ਸੀ, ਉਹਦੇ ਨਾਲੋਂ ਕਿੰਨਾ ਹੀਣਾ ਸੀ ਉਨ੍ਹਾਂ ਦੀ ਜ਼ਮੀਨ ਵਰ੍ਹਿਆਂ ਤੋਂ ਗਹਿਣੇ ਪਈ ਹੋਈ ਸੀ ਜਦੋਂ ਉਹਦੇ ਭਰਾ ਦੀ ਬਿਮਲਾ ਭਾਬੀ ਨਾਲ ਸ਼ਾਦੀ ਹੋਈ ਸੀ ਤਾਂ ਉਹਦਾ ਉਹ ਚਾਚੇ ਦਾ ਪੁਤਰ ਭਰਾ ਕੁਲ ਤੀਹ ਰੁਪਏ ਮਹੀਨਾ ਤਨਖ਼ਾਹ ਲੈਂਦਾ ਸੀ।

ਤੇ ਅਜ ਭਾਬੀ ਬਿਮਲਾ ਦੇ ਚਾਚੇ ਦੀ ਧੀ ਉਸ ਖ਼ਾਨਦਾਨ ਵਿਚ ਨਹੀਂ ਆ ਸਕਦੀ ਸੀ, ਕਿਉਂਕਿ...ਕਿਉਂਕਿ......

ਅਮਰ ਦਾ ਦਿਲ ਡੁੱਬਣ ਲਗਾ, ਖ਼ਿਆਲਾਂ ਦੇ ਖੰਭਾਂ ਨਾਲ ਉਡਦਾ ਉਡਦਾ ਉਹ ਦਰਿਆ ਦੇ ਕੰਢੇ ਜਾ ਪੁੱਜਾ।

ਦਰਿਆ ਦੇ ਕਿਨਾਰੇ ਬਹਿ ਕੇ ਉਹ ਮਨ ਹੀ ਮਨ ਨਾਲ ਗਲਾਂ ਕਰਨ ਲਗ ਪਿਆ।

"ਜੇ ਕਿਧਰੇ ਅਜ ਮੇਰੀ ਮਾਂ ਜੀਉ ਦੀ ਹੁੰਦੀ, ਜਾਂ ਮੇਰੇ ਘਟੋ ਘਟ ਦਰਜਨ ਅਧੀ ਦਰਜਨ ਭਰਾ ਭੈਣਾ ਹੁੰਦੇ ਤਾਂ ਜੋ ਭੀੜ ਪਈ ਤੇ ਉਨ੍ਹਾਂ ਨਾਲ ਮੈਂ ਦੁਖਾਂ ਦਰਦਾਂ ਦੀਆਂ ਗਲਾਂ ਕਰਦਾ, ਇਕ ਮਾਮੂਲੀ ਕੁੜੀ ਬਦਲੇ ਹੀ ਕਿੰਨੀ ਬੇ-ਦਰਦੀ ਨਾਲ ਮੇਰਾ ਦਿਲ ਤੋੜ ਛਡਿਆ ਏ, ਭਾਬੀ ਅਜ ਤਾਂ ਹੀ ਏਦਾਂ ਕੀਤਾ ਏ ਨਾ, ਕਿ ਮੇਰੀ ਮਾਂ ਜੀਊਂਦੀ ਨਹੀਂ ?" ਬਾਰ ਬਾਰ ਉਹਦੇ ਅੰਦਰੋਂ ਇਹੋ ਹੀ ਸਵਾਲ ਉਠ ਰਹੇ ਸਨ।

ਉਸ ਸਮੇਂ ਉਹਨੂੰ ਪਹਿਲੀ ਵੇਰ ਮਹਿਸੂਸ ਹੋਇਆ ਕਿ ਉਹ ਬਿਨਾਂ ਸੋਚੇ ਸਮਝੇ ਹੀ ਨਿਰਮਲ ਦੇ ਪਿਆਰ ਵਿਚ ਫਸ ਗਿਆ ਹੈ। ਨਿਰਮਲ ਨਾਲ ਉਹ ਵਿਆਹ ਹੀ ਨਹੀਂ ਸੀ ਕਰਨਾ ਚਾਹੁੰਦਾ ਬਲਕਿ ਉਹ ਨਿਰਮਲ ਨੂੰ ਪ੍ਰੇਮਕਾ ਬਣਾ ਕੇ ਉਹਦੇ ਨਾਲ ਵਿਆਹ ਕਰਨਾ ਚਾਹੁੰਦਾ ਸੀ, ਤੇ ਹੁਣ ਉਹਦੇ ਮਾਸੂਮ ਹਿਰਦੇ ਉਤੇ ਬੇ-ਰਹਿਮੀ ਨਾਲ ਵਦਾਣ ਮਾਰੇ ਜਾ ਰਹੇ ਸਨ ਉਹ ਜੁਆਨ ਸੀ, ਸੁੰਦਰ ਸੀ, ਨੌਕਰੀ ਤੇ ਲੱਗਾ ਹੋਇਆ ਸੀ, ਘਰ ਘਾਟ ਤੇ ਜਾਇਦਾਦ ਵਾਲਾ ਸੀ, ਸ਼ਰਾਬੀ ਕਬਾਬੀ ਤਾਂ ਇਕ ਪਾਸੇ ਉਹਨੇ ਕਦੇ ਸਿਗਰਟ ਤਕ ਨਹੀਂ ਪੀ ਕੇ ਵੇਖਿਆ, ਫ਼ਿਰ ਏਦਾਂ ਹੋਇਆ ਤਾਂ ਕਿਉਂ ਹੋਇਆ। ਇਹ ਕਿਉਂ ਦਾ ਜਵਾਬ ਦੇਣ ਵਾਲਾ ਕੋਈ ਨਹੀਂ ਸੀ ਲਭ ਰਿਹਾ।

ਹੁਣ ਉਸ ਨੂੰ ਝੂਠੀਆਂ ਤਸੱਲੀਆਂ ਦਿੱਤੀਆਂ ਜਾ ਰਹੀਆਂ ਸੀ ਉਹਦੀ ਭਾਬੀ ਉਹਨੂੰ ਆਪਣੇ ਦੂਜੇ ਚਾਚੇ ਦੀ ਲੜਕੀ ਪੇਸ਼ ਕਰ ਰਹੀ ਸੀ, ਅਜ ਨਿਰਮਲ ਨਾ ਮਿਲੀ ਕਲ੍ਹ 'ਸ਼ਕਤੀ' ਨਾ ਮਿਲੂ ਤਾਂ ਭਾਬੀ ਤੀਜੀ ਕੋਈ ਹੋਰ ਲੜਕੀ ਵਿਖਾ ਦਏ ਗੀ।

ਇਹ ਸਭ ਦਾ ਤਮਾਸ਼ਾ ਹੋ ਰਿਹਾ ਏ, ਹੋ ਸਕਦਾ ਏ ਕਿ ਸ਼ਕਤੀ ਨਿਰਮਲ ਨਾਲੋਂ ਵਧ ਚੜ੍ਹ ਕੇ ਸੋਹਣੀ ਹੋਵੇ ਪਰ ਦਿਲ, ਇਸ ਦਿਲ, ਸੋਹਣਾ ਦਿਲ ਵੀ ਤਾਂ ਬਾਜ਼ਾਰ ਤੋਂ ਮਿਲ ਸਕੇ, ਕੀ ਦਿਲ ਕਸਾਈ ਦੀ ਦੁਕਾਨ ਤੇ ਵਿਕਣ ਵਾਲਾ ਇਕ ਮਾਸ ਦਾ ਟੁਕੜਾ ਏ, ਇਸ ਤੋਂ ਅਗੇ ਕੁਝ ਵੀ ਨਹੀਂ, ਸ਼ਕਤੀ ਨਾ ਸਹੀ ਹੋਰ ਸਹੀ, ਉਹਦੇ ਘਰ ਵਾਲੀ ਬਣ ਜਾਏਗੀ, ਪਰ ਇਹ ਹੇਠੀ, ਇਹ ਹੱਤਕ, ਇਹਨੂੰ ਕੌਣ ਧੋਵੇ ਗਾ। ਦਿਲ ਉਤੇ ਜਿਹੜਾ ਕਾਰੀ ਫੱਟ ਲਗ ਚੁੱਕਾ ਏ, ਇਸ ਫੱਟ ਨੂੰ ਕੌਣ ਭਰ ਸਕੇ ਗਾ।

ਦਰਿਆ ਆਪਣੇ ਜੋਬਨ ਤੇ ਸੀ ਬਰਸਾਤ ਕਰਕੇ ਠਾਠਾਂ ਮਾਰ ਰਿਹਾ ਸੀ, ਅਮਰ ਸੋਚਣ ਲਗਾ, "ਇਹ ਬਰਸਾਤ ਵੀ ਆਖ਼ਿਰ ਇਕ ਦਿਨ ਲੰਘ ਜਾਏ ਗੀ, ਦਰਿਆ ਦਾ ਪਾਣੀ ਉਤਰ ਜਾਏ ਗਾ, ਛੱਲਾਂ ਦਾ ਸੰਗੀਤ ਸੌਂ ਜਾਏ ਗਾ, ਸ਼ਾਇਦ ਦਰਿਆ ਅਗਲੇ ਹੀ ਸਾਲ ਆਪਣਾ ਰਾਹ ਬਦਲ ਲਵੇ ਪਰ ਜੋ ਮੇਰੇ ਦਿਲ ਦਰਿਆ ਵਿਚ ਛੱਲਾਂ ਉਠ ਰਹੀਆਂ ਹਨ, ਉਹ ਛੱਲਾਂ ਕਿਵੇਂ ਹੱਟ ਸਕਣ ਗੀਆਂ ?"

"ਕੀ ਸ਼ਕਤੀ ਦਰਦਾਂ ਦੇ ਹੜ੍ਹ ਨੂੰ ਘਟ ਕਰ ਦਏ ਗੀ ?" ਜਿਸ ਖ਼ਾਨਦਾਨ ਨੇ ਉਹਨੂੰ ਨਿਰਮਲ ਦੇ ਯੋਗ ਨਾ ਸਮਝ ਕੇ ਠੁਕਰਾ ਛਡਿਆ ਸੀ, ਕੀ ਉਸੇ ਹੀ ਖ਼ਾਨਦਾਨ ਵਲੋਂ ਉਸ ਨੂੰ ਸ਼ਕਤੀ ਪੇਸ਼ ਕਰ ਕੇ ਉਹਦੀ ਹੋਰ ਹੇਠੀ ਨਹੀਂ ਸੀ ਕੀਤੀ ਜਾ ਰਹੀ ਤਾਂ ਜੋ ਸ਼ਕਤੀ ਨੂੰ ਵੇਖ ਵੇਖ ਇਹ ਸੋਚਦਾ ਰਹੇ ਕਿ ਉਸ ਨੂੰ ਨਿਰਮਲ ਕਿਉਂ ਨਾ ਮਿਲ ਸਕੀ ?

ਫਿਰ ਉਹ ਨਿਰਮਲ ਦੇ ਸਾਹਮਣੇ ਹੋ ਕੇ ਵੀ ਸਾਹਮਣੇ ਨਾ ਹੋ ਸਕੇ, ਉਹ ਨਿਰਮਲ ਦੇ ਨੇੜੇ ਹੋ ਕੇ ਵੀ ਨਿਰਮਲ ਕੋਲੋਂ ਹਜ਼ਾਰਾਂ ਮੀਲ ਦੂਰ ਹੀ ਰਹੇ। ਨਿਰਮਲ ਉਸਦੀ ਪਤਨੀ ਨਾ ਬਣ ਸਕੇ ਸਾਲੀ ਜ਼ਰੂਰ ਬਣੇ, ਪਤਨੀ ਉਹ ਤਿੰਨ ਸੌ ਰੁਪਿਆ ਤਨਖ਼ਾਹ ਲੈਣ ਵਾਲੇ ਦੀ ਹੀ ਬਣ ਸਕੇ।

ਅਜ ਕਿਧਰੇ ਉਸ ਦੇ ਮਾਤਾ ਪਿਤਾ ਜੀਉਂਦੇ ਹੁੰਦੇ ਤਾਂ ਉਹ ਵੀ ਬੀ. ਏ. ਜਾਂ ਐਮ. ਏ. ਕਰ ਸਕਦਾ ਸੀ, ਫਿਰ ਇਹ ਫ਼ਰਕ ਕਿਉਂ ? ਅਮਰ ਨੇ ਤਾਂ ਜਹੇਜ਼ ਦਾ ਵੀ ਲਾਲਚ ਨਹੀਂ ਸੀ ਕੀਤਾ, ਭਾਵੇਂ ਉਹਨੂੰ ਚੰਗਾ ਜਹੇਜ਼ ਵੀ ਮਿਲ ਸਕਦਾ ਏ।

ਭਾਬੀ ਹੁਣ ਨਿਰਮਲ ਨੂੰ ਅਮਰ ਦੀ ਸਾਲੀ ਬਨਾਣ ਤੇ ਤੁਲੀ ਬੈਠੀ ਸੀ, ...ਸਾਲੀ...ਤਾਕਿ ਉਹ ਸਾਰੀ ਉਮਰ ਉਹਦੇ ਨਾਲ ਮਿਲਦਾ ਵਰਤਦਾ ਰਹੇ, ਤੇ ਵੇਖ ਵੇਖ ਕੇ ਝੁਰਦਾ ਰਹੇ ਤੜਫਦਾ ਰਹੇ।...ਪਰ...ਪਰ...ਸੋਚ ਸੋਚ ਕੇ ਉਹਦਾ ਮਗ਼ਜ਼ ਚਕਰਾ ਗਿਆ।

...ਆਖ਼ਰ ਉਹਦੇ ਹੰਝੂ ਰੁਕ ਗਏ, ਉਹਦੇ ਦਿਲ ਸਾਜ਼ ਵਿਚੋਂ ਇਕ ਭੱਦਾ

ਜਿਹਾ ਨਗ਼ਮਾ ਪੈਦਾ ਹੋਇਆ, "ਮੈਂ ਸ਼ਕਤੀ ਨਾਲ ਸ਼ਾਦੀ ਕਰਾਂ ਗਾ। ਮੈਂ ਸ਼ਕਤੀ ਨਾਲ ਸ਼ਾਦੀ ਕਰਾਂ ਗਾ।"

ਉਹ ਨਿਰਮਲ ਨੂੰ ਜੇ ਵਹੁਟੀ ਨਹੀਂ ਬਣਾ ਸਕਿਆ ਤਾਂ ਸਾਲੀ ਜ਼ਰੂਰ ਬਣਾ ਲਵੇ ਗਾ, ਘਟੋ ਘਟ ਉਹ ਨਿਰਮਲ ਨੂੰ ਵੇਖ ਤਾਂ ਸਕੇ ਗਾ, ਕਦੇ ਗੱਲਾਂ ਤਾਂ ਕਰ ਸਕੇ ਗਾ।

ਹਰ ਗੱਡੀ ਮੇਨ ਲਾਈਨ ਤੇ ਨਹੀਂ ਚਲਦੀ, ਕੁਝ ਗਡੀਆਂ 'ਬਰਾਂਚ-ਲਾਈਨ' ਉੱਤੇ ਵੀ ਚਲਦੀਆਂ ਹਨ ਤੇ 'ਬਰਾਂਚ-ਲਾਈਨ' ਤੋਂ ਮੇਨ ਲਾਈਨ ਤੇ ਔਂਦੀਆਂ ਹਨ।

ਨਿਰਮਲ ਜੇ ਪਤਨੀ ਨਾ ਬਣ ਸੱਕੀ ਤਾਂ ਚਲੋ ਸਾਲੀ ਤਾਂ ਜ਼ਰੂਰ ਬਣ ਹੀ ਜਾਵੇ ਗੀ ਨਾ? ਸਾਲੀ ਅੱਧੇ ਘਰ ਵਾਲੀ, ਗੱਡੀ 'ਬਰਾਂਚ-ਲਾਈਨ' ਤੇ ਪੈ ਗਈ ਸੀ।

ਜਿਸ ਦਿਨ ਉਹ ਮਿਰਮਲ ਨੂੰ ਵੇਖਣ ਗਿਆ ਸੀ ਉਸ ਦਿਨ ਉਹਨੂੰ ਨਿਰਮਲ ਹੁਰਾਂ ਦੇ ਪਿੰਡ ਜਾਣ ਲਈ 'ਬਰਾਂਚ-ਲਾਈਨ' ਵਾਲੀ ਗੱਡੀ ਤੇ ਸਫ਼ਰ ਕਰਨਾ ਪਿਆ ਸੀ ਤੇ ਹੁਣ ਜ਼ਿੰਦਗੀ ਦੀ ਗੱਡੀ ਵੀ 'ਬਰਾਂਚ-ਲਾਈਨ' ਤੇ ਜਾ ਪਈ ਸੀ।

ਉਹ ਹਰ ਕੀਮਤ ਤੇ ਸ਼ਕਤੀ ਨਾਲ ਵਿਆਹ ਕਰੇ ਗਾ, ਉਹਨੇ ਇਹ ਬਿਲਕੁਲ ਨਾ ਸੋਚਿਆ ਕਿ ਪਤਨੀ ਕੀਹਨੇ ਬਣਨਾ ਹੈ, ਉਹਨੇ ਨਿਸ਼ਾਨਾ ਇਹੋ ਹੀ ਰਖਿਆ ਕਿ ਨਿਰਮਲ ਸਾਲੀ ਬਣੇ ਗੀ।

ਤੇ ਇਹ ਫੈਸਲਾ ਕਰ ਕੇ ਉਹ ਦਰਿਆ ਦੇ ਕੰਢੇ ਤੋਂ ਉਠ ਖਲੋਤਾ।

## ੫.

ਤੇ ਨਿਰਮਲ ਸਾਲੀ ਬਣ ਹੀ ਗਈ।

ਨਿਰਮਲ ਦੇ ਵਿਆਹ ਤੋਂ ਪੰਦਰਾਂ ਦਿਨਾਂ ਬਾਦ ਸ਼ਕਤੀ ਦੀ ਤੇ ਅਮਰ ਦੀ ਵੀ ਸ਼ਾਦੀ ਹੋ ਗਈ।

ਭਾਬੀ ਦੇ ਬਾਰ ਬਾਰ ਆਖਣ ਤੇ ਵੀ ਅਮਰ ਨੇ ਸ਼ਕਤੀ ਨੂੰ ਵੇਖਣਾ ਮਨਜ਼ੂਰ ਨਾ ਕੀਤਾ, ਉਹਨੇ ਹਰ ਬਾਰ ਭਾਬੀ ਨੂੰ ਇਹੋ ਹੀ ਉੱਤਰ ਦਿਤਾ, "ਭਾਬੀ, ਤੇਰੀ ਚੋਣ, ਤੇਰੀ ਪਸੰਦ ਨੂੰ ਮੈਂ ਸਮਝਦਾ ਹਾਂ, ਨਾਲੇ ਤੂੰ ਮੇਰੇ ਨਾਲ ਕਿਹੜੀ ਦੁਸ਼ਮਨੀ ਕਰਨੀ ਹੈ?"

"ਨਹੀਂ ਅਮਰ, ਚੰਗਾ ਇਹੋ ਹੀ ਰਹੇ ਗਾ ਕਿ ਤੂੰ ਇਕ ਨਜ਼ਰ ਸ਼ਕਤੀ ਨੂੰ ਵੇਖ ਹੀ ਲਵੇਂ!"

"ਨਹੀਂ ਭਾਬੀ, ਮੈਨੂੰ ਮਨਜ਼ੂਰ ਹੈ !"

ਕੁੜਮਾਈ ਵੇਲੇ ਪੰਜ ਸੌ ਰੁਪਿਆ ਉਹਨੂੰ ਸ਼ਗਨ ਨਾਲ ਨਕਦ ਦਿਤਾ ਗਿਆ ।

ਭਾਬੀ ਨੇ ਆਪਣੀ ਮਰਜ਼ੀ ਨਾਲ ਸ਼ਕਤੀ ਲਈ ਕਪੜੇ ਤਿਆਰ ਕਰਵਾਏ, ਜਿਨ੍ਹਾਂ ਉਤੇ ਅਮਰ ਦਾ ਇਕ ਹਜ਼ਾਰ ਰੁਪਿਆ ਲਗ ਗਿਆ ਤੇ ਤਿੰਨ ਹਜ਼ਾਰ ਰੁਪਏ ਦੇ ਗਹਿਣੇ ਬਣਵਾਏ ਗਏ ।

ਉਹ ਸ਼ਾਦੀ ਦੇ ਮੰਡਪ ਵਿਚ ਖਾਰੇ ਤੇ ਬੈਠਾ ਸੀ, ਵਹੁਟੀ ਦਾ ਹੱਥ ਅਮਰ ਦੇ ਹੱਥ ਵਿਚ ਦੇ ਦਿਤਾ ਗਿਆ, ਪੰਡਤ ਮੰਤਰ ਪੜ੍ਹ ਰਿਹਾ ਸੀ ਅਮਰ ਦੇ ਚਾਰ ਚੁਫੇਰੇ ਇਸਤਰੀਆਂ-ਪੁਰਸ਼ ਬੈਠੇ ਸਨ, ਉਨ੍ਹਾਂ ਵਿਚ ਨਿਰਮਲ ਵੀ ਬੈਠੀ ਹੋਈ ਸੀ, ਉਹਨੇ ਵਿਆਹ ਦੀ ਵਰੀ ਦਾ ਸੂਟ ਪਾਇਆ ਹੋਇਆ ਸੀ, ਲਾਲ ਸੂਹੇ ਸ਼ਨੀਲ ਦੇ ਸੂਟ, ਕੀਮਤੀ ਗਹਿਣਿਆਂ ਤੇ ਮੇਕ-ਅਪ ਨੇ ਨਿਰਮਲ ਦੇ ਹੁਸਨ ਨੂੰ ਚੰਗਿਆੜਾ ਬਣਾ ਛਡਿਆ ਸੀ, ਹਰ ਨਿਗਾਹ ਆਪ-ਮੁਹਾਰਾ ਨਿਰਮਲ ਵਲ ਉਠ ਰਹੀ ਸੀ ।

ਅਮਰ ਨੇ ਮਹਿਸੂਸ ਕੀਤਾ ਕਿ ਜ਼ਰੂਰੀ ਰਸਮਾਂ ਅਦਾ ਕਰਨ ਸਮੇਂ ਜਦ ਕਦੇ ਨਿਰਮਲ ਨਾਲ ਉਹਦੀਆਂ ਨਜ਼ਰਾਂ ਟਕਰੌਂਦੀਆਂ ਤਾਂ ਨਿਰਮਲ ਅੱਖਾਂ ਚੁਰਾਣ ਦੀ ਕੋਸ਼ਿਸ਼ ਕਰਦੀ ਸ਼ਾਇਦ ਨਿਰਮਲ ਨੂੰ ਵੀ ਕੁਝ ਚੇਤੇ ਆ ਜਾਂਦਾ ਸੀ ।

ਵਹੁਟੀ ਦਾ ਹੱਥ ਅਮਰ ਦੇ ਹੱਥ ਵਿਚ ਸੀ, ਅਮਰ ਜਦ ਉਸ ਹੱਥ ਨੂੰ ਤਕਿਆ ਤਾਂ ਉਹਦੇ ਹਿਰਦੇ ਨੂੰ ਧੱਕਾ ਜਿਹਾ ਵਜਿਆ, ਉਹ ਹੱਥ ਗੋਰਾ ਨਹੀਂ ਸੀ, ਗੰਦਗੀ ਵੀ ਨਹੀਂ ਸੀ, ਬਲਕਿ ਗੰਦਮੀ ਤੇ ਸ਼ਾਹ ਕਾਲੇ ਦੇ ਵਿਚਕਾਰਲਾ ਰੰਗ ਸੀ, ਵਹੁਟੀ ਦੇ ਹੱਥ ਦਾ ।

ਉਹਦੇ ਦਿਲ ਵਿਚ ਹਉਕਾ ਜਿਹਾ ਨਿਕਲ ਗਿਆ, "ਕੀ ਸ਼ਕਤੀ ਦਾ ਰੰਗ ਕਾਲਾ ਹੈ ? ਜੇ ਕਿਧਰੇ ਚਿਹਰੇ ਦੇ ਨੈਨ ਨਕਸ਼ ਵੀ ਇਹੋ ਜਹੇ ਹੀ ਹੋਏ ਤਾਂ ਫਿਰ ਕੀ ਬਣੇ ਗਾ ਉਫ ! ਉਹਦੇ ਅੰਦਰੋਂ ਆਹ ਜਹੀ ਨਿਕਲ ਗਈ, ਉਸ ਸਮੇਂ ਉਸ ਕੋਲੋਂ ਕੇਡੀ ਵੱਡੀ ਗ਼ਲਤੀ ਹੋ ਗਈ ਸੀ, ਉਹ ਬਦਲੇ ਦੀ ਭਾਵਨਾ ਨਾਲ ਅੰਨ੍ਹਾਂ ਹੋ ਗਿਆ ਸੀ ਉਹ ਪਛਤਾ ਰਿਹਾ ਸੀ, ਇਸ ਗੱਲ ਉਤੇ ਕਿ ਉਹਨੇ ਸ਼ਕਤੀ ਨੂੰ ਵੇਖ ਕਿਉਂ ਨਾ ਲਿਆ ? ਰੰਗ ਤੋਂ ਛੁੱਟ ਬਹੁਤ ਹੀ ਭੱਦਾ ਭੱਦਾ ਤੇ ਖੁਰਦਰਾ ਖੁਰਦਰਾ ਸੀ ।

ਕਿਥੇ ਨਿਰਮਲ ਦਾ ਮਲਾਈ ਵਰਗਾ ਕੂਲਾ ਹੱਥ ਤੇ ਕਿਥੇ ਸ਼ਕਤੀ ਦਾ ਹੱਥ ? ਜਿਹੜਾ ਇਸਤਰੀ ਦਾ ਘਟ ਤੇ ਪੇਂਡੂ ਮਨੁਖ ਦਾ ਹੱਥ ਜ਼ਿਆਦਾ ਜਾਪਦਾ ਸੀ, ਉਸ ਦਾ ਜ਼ਿਹਨ ਪਿਛਾਂਹ ਪਰਤ ਪਿਆ ।

ਉਸ ਦਿਨ ਓਹੋ ਹੀ ਵੇਲਾ ਉਸਨੂੰ ਚੇਤੇ ਆ ਗਿਆ ਜਦ ਕਿ ਨਿਰਮਲ ਉਹਦੇ

ਨਹਾਣ ਲਈ ਨਲਕੇ ਤੋਂ ਬਾਲਣੀ ਪਾਣੀ ਦੀ ਭਰਨਾ ਚਾਹੁੰਦੀ ਸੀ, ਬਾਲਟੀ ਭਰਨ ਦੇ ਬਹਾਨੇ ਉਹਨੇ ਆਪਣਾ ਹੱਥ ਉਹਦੇ ਹੱਥ ਉਤੇ ਰਖ ਦਿਤਾ ਸੀ, ਉਹ ਛੁਹ ਕਿਤਨੀ ਪਿਆਰੀ ਪਿਆਰੀ ਸੀ ਉਸੇ ਦਿਨ ਰਾਤ ਨੂੰ ਸੌਣ ਦਾ ਪੱਜ ਪਾ ਕੇ ਉਹ ਲੰਮਾ ਪਿਆ ਹੋਇਆ ਸੀ ਤੇ ਨਿਰਮਲ ਉਸ ਦੇ ਵਾਸਤੇ ਦੁੱਧ ਦਾ ਗਿਲਾਸ ਲੈ ਕੇ ਆਈ ਸੀ, ਉਸ ਵੇਲੇ ਵੀ ਉਹਨੇ ਆਪਣਾ ਹੱਥ ਉਹਦੇ ਹੱਥ ਨਾਲ ਟਕਰਾ ਦਿਤਾ ਸੀ, ਤੇ ਸ਼ਕਤੀ ਦਾ ਹੱਥ ਆਪਣੇ ਹੱਥ ਵਿਚ ਲੈਣ ਵੇਲੇ ਉਹਨੂੰ ਉਲਟੀ ਆਉਂਦੀ ਪ੍ਰਤੀਤ ਹੋ ਰਹੀ ਸੀ।

ਤੇ ਅਮਰ ਜ਼ਹਿਰ ਦੇ ਘੁੱਟ ਭਰ ਕੇ ਰਹਿ ਗਿਆ, ਹੁਣ ਹੋ ਵੀ ਕੀ ਸਕਦਾ ਸੀ, ਉਂਜ ਵੀ ਉਹ ਵਿਆਹ ਕਰਾਣ ਨਹੀਂ ਸੀ ਆਇਆ ਬਲਕਿ ਨਿਰਮਲ ਨੂੰ ਸਾਲੀ ਬਨਾਣ ਆਇਆ ਸੀ, ਨਿਰਮਲ ਦੀ ਬਜਾਏ ਸ਼ਕਤੀ ਉਹਦੇ ਨਾਲ ਫੇਰੇ ਲੇ ਰਹੀ ਸੀ ਤੇ ਨਿਰਮਲ ਵੇਦੀ ਤੋਂ ਪਰ੍ਹਾਂ ਇਸਤਰੀਆਂ ਵਿਚ ਬੈਠੀ ਵਿਆਹ ਹੁੰਦਾ ਵੇਖ ਰਹੀ ਸੀ।

ਨਿਰਮਲ ਇਕ ਹਕੀਕਤ ਸੀ ਤੇ ਸ਼ਕਤੀ ਨਿਰਾ ਫਰੇਬ ਏਥੋਂ ਤਕ ਕਿ ਸ਼ਕਤੀ ਦਾ ਪਿਤਾ ਸਿਵਲ ਸਰਜਨ ਨਹੀਂ ਸੀ, ਬਲਕਿ ਸਬ ਐਸਿਸਟੈਂਟ ਸਰਜਨ ਕਿਸਮ ਦਾ ਮਾੜਾ ਮੋਟਾ ਅਫ਼ਸਰ ਸੀ ਡੇਢ੍ਹ ਕੁ ਸੌ ਰੁਪਏ ਤਨਖ਼ਾਹ ਲੈਣ ਵਾਲਾ, ਅਜੀਬ ਤਮਾਸ਼ਾ ਹੋ ਰਿਹਾ ਜਾਪਿਆ ਅਮਰ ਨੂੰ।

ਫੇਰੇ ਮੁਕ ਗਏ ਤੇ ਅਮਰ ਸ਼ਾਦੀ ਦੇ ਨਾ ਟੁੱਟ ਸੱਕਣ ਵਾਲੇ ਸੰਗਲਾਂ ਵਿਚ ਬੱਝ ਕੇ ਰਹਿ ਗਿਆ।

ਸਾਰੀ ਰਾਤ ਜਾਗਦੇ ਰਹਿਣ ਨਾਲ ਅਮਰ ਦਾ ਸਰੀਰ ਆਕੜ ਗਿਆ ਸੀ, ਉਹ ਡੇਰੇ ਜਾ ਕੇ ਇਕ ਘੰਟਾ ਵੀ ਆਰਾਮ ਨਹੀਂ ਸੀ ਕਰ ਸਕਿਆ ਕਿ ਬੁਲਾਵਾ ਪਹੁੰਚ ਗਿਆ ਸੀ, ਉਹਦੀ ਅਗਲੇ ਘਰ ਵਾਲਿਆਂ ਨੂੰ ਲੋੜ ਸੀ ਬੁਝੇ ਦਿਲ ਨਾਲ ਅਮਰ ਉਠਿਆ ਤੇ ਬੱਝੀ ਬਝਾਈ ਪੱਗ ਸਿਰ ਤੇ ਰੱਖ ਸਹੁਰਿਆਂ ਦੇ ਘਰ ਵਲ ਤੁਰ ਪਿਆ।

ਡਿਉੜ੍ਹੀ ਵਿਚ ਉਹਨੂੰ ਸਾਹਮਣੇ ਆਂਦੀ ਨਿਰਮਲ ਮਿਲ ਪਈ।

ਕਾਫ਼ੀ ਦੇ ਰੰਗ ਦੀ ਸਾੜ੍ਹੀ ਤੇ ਬਰੂਕੇਡ ਦਾ ਦੁੱਧ ਚਿੱਟਾ ਬਲਾਉਜ਼ ਉਹਨੇ ਪਾਇਆ ਹੋਇਆ ਸੀ, ਵੀਣੀਆਂ ਸੋਨੇ ਨਾਲ ਬਸੰਤੀ ਹੋ ਰਹੀਆਂ ਸਨ, ਗਲੇ ਵਿਚ ਦੋਹਰੇ ਤੀਹਰੇ ਗਹਿਣੇ ਤੇ ਕੰਨਾਂ ਵਿਚ ਬੜੇ ਸੋਹਣੇ ਆਵੇਜ਼ੇ ਝੂਲ ਰਹੇ ਸਨ, ਉਹਦਾ ਗੋਰਾ ਰੰਗ ਉਸ ਕੌਫ਼ੀ ਰੰਗ ਦੀ ਸਾੜ੍ਹੀ ਵਿਚੋਂ ਸਰਘੀ ਵਾਂਗ ਲਿਸ਼ਕ ਰਿਹਾ ਸੀ ਅਮਰ ਨੇ ਸੋਚਿਆ ਕਿ ਕੋਈ ਰੰਗ ਸਿਰਫ ਕੁਝ ਹੀ ਜਿਸਮਾਂ ਉਤੇ ਚੰਗੇ ਲਗਦੇ ਹਨ ਕੌਫ਼ੀ ਦਾ ਰੰਗ ਵੀ ਇਸੇ ਹੀ ਕਿਸਮ ਦਾ ਰੰਗ ਹੈ।

ਨਿਰਮਲ ਦਾ ਸਾਹਮਣਾ ਹੋਣ ਨਾਲ ਅਮਰ ਦੇ ਪੈਰ ਬੱਝ ਗਏ, ਉਹਨੇ ਨਿਰਮਲ

ਦਾ ਰਾਹ ਰੋਕ ਲਿਆ, ਉਹਨੇ ਨਿਰਮਲ ਨੂੰ ਗੌਹ ਨਾਲ ਤਕਿਆ ਤੇ ਜ਼ਹਿਰ ਭਿੱਜੀ ਮੁਸਕੁਰਾਹਟ ਚੋਂ ਬੋਲਿਆ।

"ਤੁਹਾਨੂੰ ਸ਼ਾਦੀ ਦੀ ਵਧਾਈ ਹੋਵੇ!"

"ਤੁਹਾਨੂੰ ਵੀ ਵਧਾਈ ਹੋਵੇ।" ਨਿਰਮਲ ਪਿਛਲੇ ਸੋਲ੍ਹਾਂ ਘੰਟੇ ਤੋਂ ਇਸ ਤਾੜ ਵਿਚ ਸੀ ਕਿ ਅਮਰ ਨਾਲ ਗੱਲਾਂ ਕਰੇ ਤੇ ਹੁਣ ਕਿਧਰੇ ਸਮਾਂ ਮਿਲਿਆ ਸੀ।

"ਧੰਨਵਾਦ! ਇਹ ਤਾਂ ਤੁਹਾਡੀ ਮਿਹਰਬਾਨੀ ਹੈ, ਨਹੀਂ ਤਾਂ ਇਹੋ ਜਿਹਾ ਸੁਖਾਂ ਲਦਿਆ ਦਿਨ ਮੇਰੇ ਕਰਮਾਂ ਵਿਚ ਕਿਥੇ ਸੀ? ਮੇਰੀ ਹਥਿਆਲੀ ਉਤੇ ਤਾਂ ਵਿਆਹ ਦੀ ਲਕੀਰ ਹੀ ਨਹੀਂ ਸੀ।"

"ਅਜਿਹੀ ਕੀ ਗੱਲ ਐ?" ਨਿਰਮਲ ਵਿਅੰਗ ਦੀ ਡੂੰਘਾਈ ਦੀ ਹਾਥ ਨਾ ਲੈ ਸੱਕੀ, ਪਰ ਹੁਣ ਉਹ ਵਿਆਹੁਤਾ ਸੀ ਤੇ ਸਾਲੀ ਹੋਣ ਦੇ ਨਾਤੇ ਭਣਵੱਈਏ ਨਾਲ ਖੁਲ੍ਹ ਕੇ ਗੱਲਾਂ ਕਰ ਸਕਦੀ ਸੀ।

"ਇਕ ਗੱਲ ਪੁੱਛਾਂ?"

"ਜ਼ਰੂਰ ਪੁੱਛੋ!"

"ਤੁਸਾਂ ਵਿਆਹ ਤੋਂ ਪਹਿਲਾਂ ਸ਼ਕਤੀ ਨੂੰ ਵੇਖਿਆ?" ਨਿਰਮਲ ਨੇ ਹੌਲੀ ਦੇਣੀ ਪੁੱਛਿਆ।

"ਤੁਹਾਨੂੰ ਵੇਖ ਕੇ ਮੈਨੂੰ ਕੀ ਮਿਲਿਆ?"

"ਜੀ! ਜੀ!!" ਨਿਰਮਲ ਨੂੰ ਐਸੇ ਸਵਾਲ ਦੀ ਆਸ ਨਹੀਂ ਸੀ।

"ਤੇ ਹੁਣ ਤੁਸੀਂ ਜ਼ਖ਼ਮਾਂ ਤੇ ਮਲ੍ਹਮ ਪੱਟੀ ਕਰਨ ਦੀ ਕੋਸ਼ਿਸ਼ ਕਰ ਰਹੇ ਓ? ਜਾਂ ਉਨ੍ਹਾਂ ਉਤੇ ਲੂਣ ਛਿੜਕਾ ਰਹੇ ਓ?"

"ਜੀ ਮੈਂ...ਮੈਂ...?" ਨਿਰਮਲ ਅਮਰ ਨਾਲ ਅੱਖਾਂ ਨਾ ਮਿਲਾ ਸਕੀ।

"ਤੁਸਾਂ ਤਾਂ ਇਹੋ ਹੀ ਸੋਚਿਆ ਹੋਊ, ਕਿ ਹੁਣ ਮੇਰੇ ਨਾਲ ਗੱਲ ਬਾਤ ਹੋਵੇਗੀ ਹੀ ਨਹੀਂ, ਹੁਣ ਤਾਂ ਮੇਰੀ ਸ਼ਕਲ ਵੀ ਵੇਖਣ ਨੂੰ ਤੁਹਾਡਾ ਦਿਲ ਨਹੀਂ ਕਰਦਾ ਹੋਵੇ ਗਾ, ਪਰ...!" ਅਮਰ ਨੇ ਕਿਸੇ ਨੂੰ ਔਂਦਿਆਂ ਵੇਖ ਕੇ ਗੱਲਾਂ ਦਾ ਰੁਖ ਬਦਲ ਦਿਤਾ, ਉਹਨੂੰ ਵੇਖਣ ਦੀ ਭਲਾ ਮੈਨੂੰ ਕੀ ਲੋੜ ਪਈ ਸੀ? ਤੁਹਾਡੇ ਚਾਚੇ ਦੀ ਧੀ ਹੀ ਤਾਂ ਹੈ ਉਹ ਤੁਹਾਡੀ ਭੈਣ, ਜਿਹੋ ਜਹੇ ਤੁਸੀਂ ਓਹੋ ਜਹੀ ਉਹ!"

"ਅੰਦਰ ਤੁਹਾਡੀ ਉਡੀਕ ਹੋ ਰਹੀ ਏ!" ਨਿਰਮਲ ਬੌਂਦਲ ਗਈ ਸੀ, ਉਹਨੂੰ ਪਿੱਛਾ ਛੁਡਾਣਾ ਮੁਸ਼ਕਿਲ ਹੋ ਰਿਹਾ ਸੀ।

"ਤੇ ਤੁਹਾਡਾ ਐਮ. ਏ. ਪਾਸ ਪਤੀ ਤੁਹਾਡੀ ਵੀ ਉਡੀਕ ਕਰ ਰਿਹਾ ਏ।" ਅਮਰ

ਨੇ ਨਿਰਮਲ ਵਲ ਤਿੱਖੀ ਜਹੀ ਨਜ਼ਰ ਨਾਲ ਵੇਖਿਆ ਤੇ ਅੰਦਰ ਚਲਾ ਗਿਆ।

ਲੌਏ ਵੇਲੇ ਚਾਰ ਕੁ ਵਜੇ ਵਿਦੈਗੀ ਦੀਆਂ ਤਿਆਰੀਆਂ ਹੋਣ ਲਗੀਆਂ, ਡੋਲੀ ਤਿਆਰ ਸੀ ਤੇ ਅਮਰ ਨੇ ਭੜਥੂ ਪਾ ਦਿੱਤਾ, ਅਮਰ ਦੀ ਜ਼ਿੰਦਗੀ ਹੁਣ ਤੀਕ ਬੇ-ਚੈਨ ਰਹੀ ਸੀ, ਓਥੇ ਉਹ ਵਿਆਹ ਕਰਾਣ ਨਹੀਂ ਬਲਕਿ ਨਵੀਂ ਬੇ-ਚੈਨੀ ਨੂੰ ਜਨਮ ਦੇਣ ਪੁੱਜਾ ਸੀ।

"ਮੈਂ ਵਹੁਟੀ ਸਿਰਫ਼ ਤਿੰਨਾਂ ਹੀ ਕਪੜਿਆਂ ਵਿਚ ਲੈ ਕੇ ਜਾਵਾਂ ਗਾ।" ਅਮਰ ਨੇ ਐਲਾਨ ਕਰ ਦਿਤਾ ਸੀ, ਉਸ ਐਲਾਨ ਨਾਲ ਕੁੜੀ ਵਾਲੇ ਆਪਣੀ ਥਾਂ ਪ੍ਰੇਸ਼ਾਨ ਸਨ ਤੇ ਜੰਜ ਨਾਲ ਗਏ ਹੋਏ ਭਲੇ ਮਾਣਸ ਆਪਣੀ ਥਾਂ।

ਦਲੀਲ ਬਾਜ਼ੀਆਂ ਸ਼ੁਰੂ ਹੋ ਗਈਆਂ, ਜਿੰਨੇ ਮੂੰਹ ਓਨੀਆਂ ਈ ਗਲਾਂ, ਕੁੜੀ ਦੇ ਮਾਤਾ ਪਿਤਾ ਦੀ ਹਾਲਤ ਤਰਸ ਯੋਗ ਸੀ, ਲੜਕੀ ਦੇ ਰਿਸ਼ਤੇਦਾਰ ਆਪੋ ਆਪਣੀ ਥਾਂ ਪ੍ਰੇਸ਼ਾਨ ਸਨ, ਉਹ ਸਮਝ ਰਹੇ ਸਨ ਕਿ ਦਾਜ ਘੱਟ ਦਿਤਾ ਗਿਆ ਏ।

ਅਮਰ ਦੇ ਵਡੇ ਵੀਰ ਤੇ ਭਰਜਾਈ ਦਾ ਕਲੇਸ਼ ਨਾਲ ਵੱਖ ਬੁਰਾ ਹਾਲ ਹੋ ਰਿਹਾ ਸੀ, ਬਿਮਲਾ ਭਾਬੀ ਨੂੰ ਉਹਦਿਆਂ ਪੇਕਿਆਂ ਦੇ ਸਾਰੇ ਰਿਸ਼ਤੇਦਾਰ ਘੇਰੀ ਖਲੋਤੇ ਸਨ।

"ਬੇਟਾ ਬਿਮਲਾ! ਇਹ ਕੀ ਹੋ ਰਿਹਾ ਏ? ਜੇ ਮੁੰਡੇ ਵਲੋਂ ਕੋਈ ਖ਼ਾਸ ਮੰਗ ਸੀ ਤਾਂ ਸਾਨੂੰ ਤੂੰ ਪਹਿਲਾਂ ਈਂ ਦਸ ਛਡਣਾ ਸੀ, ਉਹ ਵੀ ਅਸੀਂ ਪੂਰੀ ਕਰਨ ਦੀ ਵਾਹ ਲਾਉਂਦੇ!" ਬਿਮਲਾ ਦਾ ਪਿਤਾ ਆਖ ਰਿਹਾ ਸੀ।

"ਨਹੀਂ ਚਾਚਾ ਜੀ, ਐਸੀ ਤਾਂ ਕੋਈ ਗਲ ਨਹੀਂ ਸੀ!"

"ਫਿਰ ਇਹ ਕੁਝ ਕਿਉਂ ਹੋ ਰਿਹਾ ਏ?" ਦੂਜੇ ਪਾਸੇ ਤੋਂ ਕਿਸੇ ਦੀ ਆਵਾਜ਼ ਆਈ।

"ਮੈਂ ਨਹੀਂ ਜਾਣਦੀ, ਹਾਂ ਇਕ ਗਲ ਜ਼ਰੂਰ ਆਖ ਸਕਨੀ ਆਂ, ਕਿ ਜੇ ਉਹਨੇ ਐਸੀ ਗੱਲ ਕਹੀ ਹੈ ਤਾਂ ਉਹ ਉਸੇ ਤਰ੍ਹਾਂ ਕਰ ਕੇ ਹਟੇ ਗਾ!" ਭਾਬੀ ਬਿਮਲਾ ਕਹਿ ਰਹੀ ਸੀ।

"ਕੀ ਕਰ ਕੇ ਹਟੇ ਗਾ, ਉਹ? ਕਦੇ ਏਦਾਂ ਵੀ ਹੋਇਆ ਏ? ਅਸੀਂ ਜੋ ਵੀ ਦੇ ਰਹੇ ਹਾਂ ਉਹ ਆਪਣੀ ਬੱਚੀ ਨੂੰ ਦੇ ਰਹੇ ਆਂ, ਭਲਾ ਇਸ ਵਿਚ ਉਸ ਨੂੰ ਮੀਨ ਮੇਖ ਕਰਨ ਦਾ ਕੀ ਹੱਕ ਹੈ, ਹਾਂ, ਦਾਜ ਜ਼ਰੂਰ ਜ਼ਰਾ ਘੱਟ ਹੈ, ਉਹ ਇਸੇ ਬਹਾਨੇ ਹੋਰ ਚਾਹੁੰਦਾ ਏ, ਤੁਸੀ ਫੇਰ ਜਾਵੋ ਤੇ ਜਾ ਕੇ ਉਸ ਤੋਂ ਪੁਛੋ ਕਿ ਉਹ ਚਾਹੁੰਦਾ ਕੀ ਏ? ਅਸੀਂ ਵੀ ਐਡੇ ਭੁੱਜੇ ਲੱਥੇ ਹੋਏ ਨਹੀਂ ਹਾਂ, ਇਹ ਸਾਡੀ ਗ਼ੈਰਤ ਦਾ ਸਵਾਲ ਹੈ, ਅਸੀਂ ਉਹਦੇ ਬੋਲ

ਪੁਗਾਵਾਂ ਗੇ !" ਇਕ ਬਜ਼ੁਰਗ ਟੋਹ ਵਿਚ ਆਖ ਰਿਹਾ ਸੀ।

ਰਵਿੰਰਾ ਭਰਾ ਵੇਖ ਪ੍ਰੇਸ਼ਾਨ ਸੀ, ਉਹ ਵੀ ਇਸੇ ਘਰ ਦਾ ਜੁਆਈ ਸੀ, ਇਸ ਪਾਸਿਓਂ ਵੀ ਉਹੀ ਦਰੜਿਆ ਜਾ ਰਿਹਾ ਸੀ ਤੇ ਉਸ ਪਾਸੇ ਜਾਂਞੀਆਂ ਦੀਆਂ ਕੌੜੀਆਂ ਕੁਸੈਲੀਆਂ ਉਹੋ ਹੀ ਸੁਣ ਰਿਹਾ ਸੀ।

"ਤੂੰ ਕੀ ਕਰ ਰਿਹਾ ਏਂ ਵੇ ਅਮਰ ?" ਭਾਬੀ ਨੇ ਅਮਰ ਨੂੰ ਡਾਂਟਿਆ।

"ਕਿਉਂ, ਕੀ ਕਰ ਰਿਹਾ ਹਾਂ ਮੈਂ ਭਾਬੀ ਜੀ ? ਮੈਂ ਜੋ ਵੀ ਕਰ ਰਿਹਾ ਹਾਂ, ਉਹ ਬੜਾ ਸੋਚ ਸਮਝ ਕੇ ਤੇ ਠੀਕ ਹੀ ਕਰ ਰਿਹਾ ਹਾਂ !" ਮੁਸਕੁਰਾਂਦਿਆਂ ਅਮਰ ਨੇ ਉੱਤਰ ਦਿੱਤਾ।

"ਪਰ ਤੂੰ ਤਾਂ ਆਪਣੀਆਂ ਈ ਮਾਰੀ ਜਾ ਰਿਹਾ ਏਂ, ਇਨ੍ਹਾਂ ਦੀ ਇੱਜ਼ਤ ਦਾ ਵੀ ਖ਼ਿਆਲ ਕਰ ਜੇ ਤੈਨੂੰ ਕਿਸੇ ਚੀਜ਼ ਉਤੇ ਇਤਰਾਜ਼ ਹੈ ਤਾਂ ਉਹ ਚੀਜ਼ ਤੂੰ ਦਾਜ ਵਿਚੋਂ ਕਢਵਾ ਦੇਹ ਤੇ ਜੋ ਚੀਜ਼ਾਂ ਸ਼ਕਤੀ ਲਈ ਨੇ ਉਹ ਰਹਿਣ ਦੇ !" ਭਾਬੀ ਨੇ ਮੱਤ ਦੇਣ ਦੇ ਅੰਦਾਜ਼ ਵਿਚ ਕਿਹਾ।

"ਤੂੰ ਵੀ ਹੱਦ ਕਰਨੀ ਏਂ ਭਾਬੀ, ਭਲਾ ਮੈਨੂੰ ਕਿਹੜੀ ਚੀਜ਼ ਦਾ ਘਾਟਾ ਹੈ, ਰੱਬ ਦਾ ਦਿਤਾ ਸਭੋ ਕੁਝ ਹੈ, ਮਕਾਨ ਹੈ, ਦੌਲਤ ਹੈ, ਕਮਾਈ ਕਰਦਾ ਹਾਂ, ਨਾਲੇ ਜੋ ਵਹੁਟੀ ਵਾਸਤੇ, ਮੈਂ ਕਪੜੇ ਤੇ ਚੀਜ਼ਾਂ ਖ਼ਰੀਦੀਆਂ ਹਨ ਉਹ ਵੀ ਕਾਫ਼ੀ ਹਨ ਜੇ ਘੱਟ ਹੋਣਗੀਆਂ ਤਾਂ ਦਿਲੀ ਜਾ ਕੇ ਹੋਰ ਖ਼ਰੀਦ ਲਵਾਂ ਗੇ, ਗਹਿਣੇ ਬਥੇਰੇ ਨੇ, ਕਪੜੇ ਬਿਸਤਰੇ ਫ਼ਰਨੀਚਰ ਸਾਰਾ ਕੁਝ ਤਾਂ ਮੇਰੇ ਕੋਲ ਹੈ !" ਅਮਰ ਦੇ ਬੋਲਣ ਵਿਚ ਵਿਅੰਗ ਸੀ।

"ਤੇਰਾ ਸਿਰ ਹੈ, ਤੂੰ ਪਾਗਲ ਏ ਅਮਰ, ਤੈਨੂੰ ਇਹ ਸਭ ਕੁਝ ਲੈ ਲੈਣਾ ਚਾਹੀਦਾ ਹੈ, ਇਹ ਗੱਲਾਂ ਏਦਾਂ ਹੀ ਨਜਿੱਠ ਹੋਇਆ ਕਰਦੀਆਂ ਨੇ !" ਉਹਦਾ ਵੱਡਾ ਭਰਾ ਚੀਕਿਆ।

"ਹਾਂ, ਅਜ ਤੀਕ ਮੈਂ ਪਾਗਲ ਹੀ ਸਾਂ ਪਰ ਅਜ ਜੋ ਕੁਝ ਮੈਂ ਆਖ ਰਿਹਾ ਹਾਂ ਓਵੇਂ ਹੀ ਹੋਵੇ ਗਾ, ਨਾਲੇ ਸਿਰਫ਼ ਇਸ ਜ਼ਰਾ ਜਿੰਨੀ ਗੱਲ ਨਾਲ ਬੇ-ਚੈਨੀ ਪੈਦਾ ਕਿਉਂ ਕੀਤੀ ਜਾ ਰਹੀ ਏ, ਵਿਆਹ ਮੈਂ ਦਾਜ ਦੇ ਲਾਲਚ ਨਾਲ ਨਹੀਂ ਕਰ ਰਿਹਾ, ਦਾਜ ਬਾਰੇ ਇਨਕਾਰ ਕਰ ਕੇ ਮੈਂ ਕੋਈ ਮਾੜਾ ਕੰਮ ਨਹੀਂ ਕਰ ਰਿਹਾ, ਮੈਂ ਨੀਅਤ ਦਾ ਹਲਕਾ ਨਹੀ, ਤੁਸੀਂ ਖ਼ਾਹ ਮੁਖ਼ਾਹ ਦੁਖੀ ਹੋ ਰਹੇ ਓ, ਤੁਹਾਨੂੰ ਤਾਂ ਮੇਰੇ ਇਸ ਫ਼ੈਸਲੇ ਤੋਂ ਖ਼ੁਸ਼ ਹੋਣਾ ਚਾਹੀਦਾ ਏ !" ਨੀਵੀਂ ਪਾਈ ਅਮਰ ਨੇ ਆਖਿਆ।

"ਤੇਰਾ ਮਗ਼ਜ਼ ਖ਼ਰਾਬ ਹੋ ਗਿਆ ਏ ਕਾਕਾ, ਜੇ ਤੇਰਾ ਹੈਦਾਂ ਦਾ ਹੀ ਖ਼ਿਆਲ

ਸੀ ਤਾਂ ਵਿਆਹ ਤੋਂ ਪਹਿਲਾਂ ਹੀ ਆਖ ਦੇਣਾ ਸੀ ਕਿ "ਮੈਂ ਵਹੁਟੀ ਨੂੰ ਸਿਰਫ਼ ਤਿੰਨਾਂ ਹੀ ਕਪੜਿਆਂ ਵਿਚ ਲਿਜਾਵਾਂ ਗਾ" ਹੁਣ ਹਰ ਚੀਜ਼ ਉਹ ਖੱਟ ਵਿਚ ਰੱਖ ਚੁਕੇ ਨੇ, ਉਨ੍ਹਾਂ ਚੀਜ਼ਾਂ ਨੂੰ ਹੁਣ ਉਹ ਕੀ ਕਰਨ ਗੇ ?" ਇਕ ਬਜ਼ੁਰਗ ਕਹਿ ਰਿਹਾ ਸੀ ।

"ਤੁਸੀਂ ਲੈ ਜਾਵੋ ਆਪਣੇ ਘਰ ।" ਅਮਰ ਨੇ ਗੱਜ ਕੇ ਆਖਿਆ ।

"ਹਾਂ, ਮੈਂ ਈ ਲੈ ਜਾਵਾਂ ਗਾ, ਪਰ ਹੁਣ ਤਾਂ ਤੂੰ ਲੈ ਚੱਲ ਨਾ !" ਬਜ਼ੁਰਗ ਵੀ ਅਗੋਂ ਗਰਜਿਆ ।

"ਅਜ ਸਿਰਫ਼ ਵਹੁਟੀ ਹੀ ਜਾਵੇ ਗੀ, ਉਹ ਵੀ ਕੇਵਲ ਤਿੰਨਾਂ ਕਪੜਿਆਂ ਵਿਚ ਹੀ, ਤੁਹਾਨੂੰ ਜੇ ਦਾਜ ਦੀ ਲੋੜ ਹੈ ਤਾਂ ਅਜ ਦਾ ਦਿਨ ਏਥੇ ਰੁਕ ਜਾਓ, ਕੱਲ੍ਹ ਏਥੋਂ ਦਾਜ ਲੈਂਦੇ ਜਾਣਾ !" ਇਉਂ ਆਖਦਾ ਅਮਰ ਉਠ ਖਲੋਤਾ ਤੇ ਸਿਗਰਟਾਂ ਦਾ ਡੱਬੀ ਕਢਣ ਲਈ ਜੇਬ ਵਿਚ ਹਥ ਪਾਇਆ ।

"ਵੇ ਅਮਰ, ਇਹ ਸਿਗਰਟ ਕਦ ਤੋਂ ਪੀਣ ਲਗ ਪਿਆ ਏਂ । ਫਾਹੇ ਹੋਣਿਆਂ !" ਭਾਬੀ ਕੜਕੀ ।

"ਬਸ ਹੁਣ ਤੋਂ, ਹੁਣ ਮੈਂ ਬੱਚਾ ਨਹੀਂ ਆਂ, ਸੁਖ ਨਾਲ ਸ਼ਾਦੀ ਸੁਦਾ ਹਾਂ !" ਸਿਗਰਟ ਦੇ ਮੂੰਹ ਨੂੰ ਅੱਗ ਲੌਂਦਿਆਂ ਅਮਰ ਨੇ ਉਤਰ ਦਿਤਾ ।

"ਤੇ ਬਜ਼ੁਰਗਾਂ ਦੇ ਸਾਹਮਣੇ ਸਿਗਰਟ ਪੀਣਾ ਸਭਿਤਾ ਏ ?" ਇਕ ਹੋਰ ਬਜ਼ੁਰਗ ਬੋਲਿਆ ।

"ਮੈਂ ਲੁਕ ਲੁਕ ਕੇ ਗੁਨਾਹ ਕਰਨਾ ਚੰਗਾ ਨਹੀਂ ਸਮਝਦਾ ।" ਉਸ ਬਜ਼ੁਰਗ ਵਲ ਵੇਖਦਿਆਂ ਅਮਰ ਨੇ ਆਖਿਆ ।

"ਖ਼ੈਰ ਤੂੰ ਮੇਰੀ ਗਲ ਦਾ ਜਵਾਬ ਦੇਹ, ਏਧਰ ਆ ਮੇਰੇ ਨਾਲ !" ਭਾਬੀ ਜਾਣਦੀ ਸੀ ਕਿ ਇਨ੍ਹਾਂ ਲੋਕਾਂ ਵਿਚਕਾਰ ਕੋਈ ਵੀ ਫ਼ੈਸਲਾ ਕੁਨ ਗਲ ਨਾ ਹੋ ਸੱਕੇ ਗੀ ।

"ਕਿਧਰ ?" ਅਮਰ ਨੇ ਕਿਹਾ ।

"ਜ਼ਰਾ ਬਾਹਰ !" ਭਾਬੀ ਨੇ ਉੱਤਰ ਦਿੱਤਾ ।

...ਤੇ ਦਿਉਰ ਭਰਜਾਈ ਇਕ ਨੁਕਰੇ ਖਲੋ ਕੇ ਗਲਾਂ ਕਰਨ ਲਗੇ।

"ਅਮਰ ਇਸ ਹੂੜ੍ਹ ਮੱਤ ਨੂੰ ਛੱਡ, ਉਨ੍ਹਾਂ ਦੀ ਇਜ਼ਤ ਦਾ ਸਵਾਲ ਏ, ਨਾਲੇ ਮੇਰੀ ਪੁਜ਼ੀਸ਼ਨ ਦਾ ਵੀ ਖ਼ਿਆਲ ਕਰ ਜ਼ਰਾ ਝੱਲੀ !"

"ਕੀ ਆਖ ਰਹੀ ਏਂ ਭਾਬੀ, ਲੋਕੀ ਤਾਂ ਐਸੇ ਮੁੰਡਿਆਂ ਨੂੰ ਤਰਸਦੇ ਨੇ ਜਿਹੜੇ ਦਾਜ ਨਹੀਂ ਲੈਣਾ ਚਾਹੁੰਦੇ !" ਅਮਰ ਨੇ ਤੁਹੱਮਲ ਮਿਜਾਜ਼ੀ ਨਾਲ ਉੱਤਰ ਦਿਤਾ ।

"ਲੋਕਾਂ ਦੀ ਗਲ ਛੱਡ ਅਮਰ ਇਸ ਪਿੰਡ ਵਿਚ ਜੇ ਤੂੰ ਇਹੋ ਕੀਤੀ ਤਾਂ ਇਨ੍ਹਾਂ

ਵਿਚਾਰਿਆਂ ਦਾ ਨੱਕ ਵੱਢਿਆ ਜਾਵੇ ਗਾ, ਇਹ ਕਿਸੇ ਪਾਸੇ ਮੂੰਹ ਵਿਖਾਣ ਜੋਗੇ ਨਾ ਰਹਿਣ ਗੇ !" ਭਾਬੀ ਨੇ ਵਾਸਤਾ ਪਾਇਆ ।

"ਪਰ ਲੋਕਾਂ ਦੀ ਇਸ ਵਿਚ ਕੀ ਪਾਇਆਂ ਹੈ ? ਲੋਕ ਦਾਜ ਲੈ ਲੈ ਕੇ ਵੀ ਕੁੜੀਆਂ ਨੂੰ ਛੱਡ ਦੇਂਦੇ ਨੇ, ਪਰ ਮੈਂ ਤਾਂ ਅਜਿਹਾ ਕੋਈ ਇਰਾਦਾ ਨਹੀਂ ਰੱਖਦਾ ਮੈਨੂੰ ਜਿਸ ਸ਼ੈ ਦੀ ਲੋੜ ਸੀ ਉਹ ਮੈਨੂੰ ਮਿਲ ਹੀ ਗਈ ਏ !" ਅਮਰ ਨੇ ਮੁੱਕ ਚੁੱਕਾ ਸਿਗਰਟ ਪਰ੍ਹਾਂ ਵਗਾਹ ਕੇ ਮਾਰਿਆ ਤੇ ਦੂਜਾ ਲਾਣ ਲਗ ਪਿਆ ।

"ਕੀ ਮਿਲ ਗਿਆ ਏ ਤੈਨੂੰ ?"

"ਇਹ ਮੈਂ ਨਹੀਂ ਦਸਾਂ ਗਾ !"

"ਵੇਖ ਵੇ ਅਮਰ ਜੇ ਦਾਜ ਵਿਚ ਕੋਈ ਕਸਰ ਰਹਿ ਗਈ ਏ ਤਾਂ ਸਾਫ਼ ਸਾਫ਼ ਮੈਨੂੰ ਦਸ ਦੇ, ਉਹ ਮੈਂ ਪੂਰੀ ਕਰਵਾ ਦਿਆਂ ਗੀ, ਤੂੰ ਇਕ ਵਾਰੀ ਬੋਲ ਤਾਂ ਸਹੀ !"

"ਭਾਬੀ ਤੇਰੀਆਂ ਗੱਲਾਂ ਮੇਰੀ ਸਮਝ ਵਿਚ ਨਹੀਂ ਆ ਰਹੀਆਂ !"

"ਮੈਂ ਠੀਕ ਆਖ ਆਂ, ਇਹ ਮੇਰੀ ਤੇ ਤੇਰੇ ਭਰਾ ਦੀ ਇਜ਼ਤ ਦਾ ਸਵਾਲ ਹੈ, ਤੇ ਤੂੰ ਆਪ-ਹੁਦਰੀਆਂ ਕਰ ਰਿਹਾ ਏਂ ਐਨੇ ਸਾਰੇ ਲੋਕੀਂ ਜੋ ਤੈਨੂੰ ਦਾਜ ਲਿਜਾਣ ਲਈ ਆਖ ਰਹੇ ਹਨ, ਇਹ ਸਾਰੇ ਪਾਗਲ ਤਾਂ ਨਹੀਂ ਨਾ ਹੋ ਸਕਦੇ, ਭਲਾ ਹੁਣ ਕਿਸ ਚੀਜ਼ ਦੀ ਥੋੜ੍ਹ ਰਹਿ ਗਈ ?"

"ਤੇਰਾ ਦਿਮਾਗ਼ ਖ਼ਰਾਬ ਹੈ ਭਾਬੀ, ਥੋੜ੍ਹ ਤੇ ਮੈਂ ਤਾਂ ਹੀ ਦਸਦਾ ਨਾ ਜੇ ਮੈਂ ਦਾਜ ਵੇਖਿਆ ਵੀ ਹੁੰਦਾ, ਜਦ ਕੋਈ ਚੀਜ਼ ਮੈਂ ਵੇਖੀ ਹੀ ਨਹੀਂ ਤਾਂ ਦਸਾਂ ਕੀ ?" ਅਮਰ ਨੇ ਗ਼ੁਸੇ ਵਿਚ ਕਿਹਾ ।

"ਤਾਂ ਫਿਰ ਚਲ ਕੇ ਵੇਖ ਲੈ !"

"ਹੱਦ ਕਰਦੀ ਏਂ ਤੂੰ ਵੀ, ਮੈਂ ਕਹਿਨਾਂ ਵਾਂ ਕਿ ਮੈਂ ਲੈਣਾ ਕੁਝ ਨਹੀਂ, ਤੁਸਾਂ ਸਾਰਿਆਂ ਰਲ ਕੇ ਤੂਫ਼ਾਨ ਖੜਾ ਕਰ ਰਖਿਆ ਏ, ਇਹ ਬਹਿਸਾਂ ! ਇਹ ਦਲੀਲ ਬਾਜ਼ੀਆਂ !! ਇਨ੍ਹਾਂ ਦਾ ਮਤਲਬ ਕੀ ਏ ? ਇਹ ਤਮਾਸ਼ਾ ਕੀ ਬਣਾ ਰਖਿਆ ਏ ?" ਅਮਰ ਅਗਲ ਵਾਂਹਢੀ ਹੋ ਕੇ ਪੈ ਗਿਆ ।

"ਪਰ ਉਹ ਕੁੜੀ ਵਾਲੇ ਹਨ, ਉਹ ਇਹ ਸਮਝ ਰਹੇ ਹਨ ਕਿ ਤੈਨੂੰ ਲੜਕੀ ਪਸੰਦ ਨਹੀਂ ਆਈ ਤਾਂ ਹੀ ਤੂੰ ਦਾਜ ਲੈਣ ਤੋਂ ਇਨਕਾਰ ਕਰ ਰਿਹਾ ਏਂ ।"

"ਇਹ ਬਕਵਾਸ ਹੈ, ਲੋਕਾਂ ਦਾ ਕੀ ਏ ? ਇਹ ਲੋਕੀ ਤਾਂ ਹਰ ਗਲ ਨੂੰ ਆਪਣੇ ਹੀ ਰੰਗ ਵਿਚ ਪੇਸ਼ ਕਰਨ ਦੇ ਆਦੀ ਹਨ !"

"ਪਰ ਇਸ ਵਿਚ ਹਰਜ ਵੀ ਕੀ ਐ ?"

"ਕੁਝ ਵੀ ਨਹੀਂ !"

"ਫਿਰ ਦਾਜ ਤੋਂ ਇਨਕਾਰ ਕਿਉਂ ਕਰੀ ਜਾਨਾ ਏਂ ?"

"ਬਸ, ਮੇਰੀ ਮਰਜ਼ੀ ਨਹੀਂ ਲੈਣਾਂ ਦਾਜ !"

"ਪਰ ਕਿਉਂ !" ਭਾਬੀ ਤਰਲੋ ਮੱਛੀ ਹੋ ਗਈ।

"ਵੇਖ ਭਾਬੀ ਬਾਹਲੀ ਟੈਂ ਟੈਂ ਦੀ ਲੋੜ ਨਹੀਂ, ਕੰਨ ਖੋਲ੍ਹ ਕੇ ਸੁਣ ਲੈ ਡੋਲੀ ਜਾਵੇ ਗੀ ਤਾਂ ਦਾਜ ਨਹੀਂ ਜਾਏਗਾ ਜੇ ਦਾਜ ਜਾਏ ਗਾ ਤਾਂ ਡੋਲੀ ਨਹੀਂ ਜਾਏ ਗੀ, ਮੇਰਾ ਇਹ ਪੱਕਾ ਤੇ ਆਖ਼ਰੀ ਫ਼ੈਸਲਾ ਹੈ !"

"ਖ਼ੈਰ...ਤੂੰ ਇਹ ਠੀਕ ਨਹੀਂ ਕਰ ਰਿਹਾ, ਤੇਰਾ ਭਰਾ ਤੇ ਮੈਂ ਏਥੇ ਮੁੜ ਮੂੰਹ ਦੇਣ ਜੋਗੇ ਨਾ ਰਹਾਂ ਗੇ !" ਭਾਬੀ ਸਾਖ਼ਸ਼ਾਤ ਇਕ ਫਰਿਆਦ ਬਣੀ ਖਲੋਤੀ ਸੀ।

"ਮੈਂ ਮਜਬੂਰ ਆਂ ਭਾਬੀ, ਜੋ ਮੈਂ ਕਹਿ ਚੁੱਕਾ ਹਾਂ, ਓਵੇਂ ਹੀ ਹੋਵੇ ਗਾ !" ਅਮਰ ਐਦਾਂ ਬੋਲ ਰਿਹਾ ਸੀ ਜਿਵੇਂ ਖੂਹ ਵਿਚੋਂ ਆਵਾਜ਼ ਆ ਰਹੀ ਸੀ।

ਹਉਕਾ ਲੈ ਕੇ ਭਾਬੀ ਨਾ-ਕਾਮ, ਨਿਰਾਸ਼ ਪਰਤ ਗਈ।

ਓਧਰ ਕੁੜੀ ਵਾਲਿਆਂ ਦੇ ਘਰ ਖ਼ਾਸਾ ਰੱਫੜ ਪਿਆ ਹੋਇਆ ਸੀ ਵਿਆਹਾਂ ਸ਼ਾਦੀਆਂ ਵੇਲੇ ਹੀ ਰਿਸ਼ਤੇਦਾਰ ਆਪਣੀਆਂ ਦੇਣੀਆਂ ਦੇ ਬਦਲੇ ਲਿਆ ਕਰਦੇ ਨੇ ਅਜਿਹੀਆਂ ਖੁਣਸਾਂ ਰਖਣ ਵਾਲੇ ਰਿਸ਼ਤੇਦਾਰ ਹਰ ਢੰਗ ਨਾਲ ਇਹੋ ਹੀ ਸਾਬਤ ਕਰਨ ਦੀਆਂ ਕੋਸ਼ਿਸ਼ਾਂ ਕਰ ਰਹ ਸਨ ਕਿ ਦਾਜ ਘਟ ਹੈ, ਤਾਂ ਹੀ ਅਮਰ ਨੇ ਦਾਜ਼ ਲੈਣੋਂ ਨਾਂਹ ਕੀਤੀ ਏ।

ਨਿਰਮਲ ਦਾ ਪਿਤਾ ਚੌਧਰੀ ਸੀ, ਉਹ ਸਭਨਾ ਵਿਚਾਲੇ ਪੰਚ ਬਣ ਕੇ ਬੈਠਾ ਹੋਇਆ ਸੀ, ਵਹੁਟੀ ਤੀਕ ਗੱਲ ਪੁੱਜ ਚੁਕੀ ਸੀ, ਉਹ ਵੱਖਰੇ ਰੋ ਕੇ ਫਾਵ੍ਹੀ ਹੋਈ ਜਾ ਰਹੀ ਸੀ, ਸਾਰੇ ਤੂਫ਼ਾਨ ਵਿਚ ਜੇ ਕੋਈ ਚੁੱਪ ਸੀ ਤਾਂ ਉਹ ਸਿਰਫ਼ ਨਿਰਮਲ, ਭਾਵੇਂ ਉਸ ਨੂੰ ਇਸ ਅੜਿੱਕੇ ਦਾ ਪਤਾ ਨਹੀਂ ਸੀ ਪਰ ਉਹ ਸੋਚ ਜ਼ਰੂਰ ਰਹੀ ਸੀ ਕਿ ਇਹ ਸਭ ਕਿਉਂ ਹੋ ਰਿਹਾ ਏ ?

"ਅਮਰ ਨੇ ਠੀਕ ਹੀ ਕਿਹਾ ਸੀ ਕਿ 'ਸ਼ਕਤੀ' ਇਕ ਜ਼ਖ਼ਮ ਸੀ।" ਨਿਰਮਲ ਆਪਣੇ ਪਤੀ ਮਨੋਹਰ ਦੀਆਂ ਗਲਾਂ ਸੁਣ ਰਹੀ ਸੀ, ਮਨੋਹਰ ਐਨਕਾਂ ਲਾਈ ਬਾਰ ਬਾਰ ਆਪਣੀ ਟਾਈ ਦੀ ਗੰਢ ਸੰਵਾਰ ਰਿਹਾ ਸੀ ਤੇ ਫਿਲਾਸਫ਼ਰਾਂ ਵਾਂਗ ਲੈਕਚਰ ਕਰ ਰਿਹਾ ਸੀ, ਕਿਉਂ ਮਨੋਹਰ ਐਮ.ਏ. ਸੀ।

"ਇਹ ਮੁੰਡਾ ਅਮਰ ਤਾਂ ਗਧਾ ਹੈ। ਬਿਲਕੁਲ ਗਧਾ !! ਮਨੋਹਰ ਨੇ ਆਪਣੀ ਪਤਨੀ ਨੂੰ ਆਖਿਆ।

ਨਿਰਮਲ ਨੇ ਮੂੰਹ ਉਤਾਂਹ ਚੁਕ ਕੇ ਆਪਣੇ ਪਤੀ ਵਲ ਤਕਿਆ ਜੋ ਰੱਜ ਕੇ ਕੌੜਾ ਸੀ, ਨਿਰਮਲ ਦਾ ਅੰਗ ਅੰਗ ਆਖ ਰਿਹਾ ਸੀ, ਕਿ ਮਨੋਹਰ ਦੀ ਗਲ ਨਾਲ ਉਹਦਾ ਹਿਰਦਾ ਦੁਖਿਆ ਹੈ, ਨਿਰਮਲ ਨੂੰ ਪਤੀ ਦੇ ਉਹ ਸ਼ਬਦ ਬਹੁਤ ਭੈੜੇ ਲਗੇ, ਉਹ ਅਮਰ ਦੇ ਖ਼ਿਲਾਫ਼ ਕੁਝ ਵੀ ਸੁਣਨ ਲਈ ਤਿਆਰ ਨਹੀਂ ਸੀ, ਉਹਨੂੰ ਅਮਰ ਨਾਲ ਹਮਦਰਦੀ ਸੀ, ਇਸੇ ਕਰਕੇ ਹੀ ਨਿਰਮਲ ਨੇ ਸਵੇਰੇ ਅਮਰ ਕੋਲੋਂ ਸ਼ਕਤੀ ਨੂੰ ਵੇਖਣ ਬਾਰੇ ਪੁਛਿਆ ਸੀ, ਅਮਰ ਸੁੰਦਰ ਰਿਸ਼ਟ ਪੁਸ਼ਟ ਤੇ ਜਚੂੰ ਵਾਲਾ ਨੌਜਵਾਨ ਸੀ ਤੇ...ਸ਼ਕਤੀ...? ਨਿਰਮਲ ਇਸ ਵਿਆਹ ਤੋਂ ਖ਼ੁਸ਼ ਨਹੀਂ ਸੀ, ਉਸ ਨੂੰ ਅਮਰ ਨਾਲ ਦਿਲੋਂ ਹਮਦਰਦੀ ਸੀ।

ਆਖ਼ਿਰ ਨੀਤੀ ਕੰਮ ਆਈ, ਜਿਥੇ ਧੌਲੇ ਵਾਲਾਂ ਵਾਲੇ ਤੇ ਚਿੱਟੀਆਂ ਪਗਾਂ ਵਾਲੇ ਮਿਲ ਜਾਣ ਓਥੇ ਨੀਤੀ ਹਰ ਹਾਲਤ ਵਿਚ ਉੱਗ ਹੀ ਪੈਂਦੀ ਏ।

ਡੋਲੀ ਤੁਰਨ ਨੂੰ ਦੋ ਘੰਟੇ ਦੇਰ ਹੋ ਚੁੱਕੀ ਸੀ, ਆਖ਼ਿਰ ਤੋੜਾ ਏਥੇ ਟੁੱਟਾ ਕਿ ਵਹੁਟੀ ਦੇ ਸਾਰੇ ਗਹਿਣੇ ਪਾ ਦਿਤੇ ਜਾਣ, ਵਹੁਟੀ ਦੇ ਕੀਮਤੀ ਕਪੜੇ ਅਮਰ ਨੂੰ ਦਿਤੀਆਂ ਗਈਆਂ ਚੀਜ਼ਾਂ ਭਾਬੀ ਬਿਮਲਾ ਆਪਣੇ ਨਾਲ ਲੈ ਜਾਵੇ ਗੀ, ਫਰਨੀਚਰ, ਰੇਡੀਓ, ਭਾਂਡੇ-ਟੀਂਡੇ, ਬਿਸਤਰੇ, ਤੇ ਹੋਰ ਲਟਾ ਪਟਾ ਰੇਲਵੇ ਰਾਹੀਂ ਬੁੱਕ ਕਰਵਾ ਕੇ ਰਸੀਦ ਅਮਰ ਨੂੰ ਭੇਜ ਦਿਤੀ ਜਾਵੇ ਤੇ ਉਸ ਖਿਰੜ ਖੱਪ ਉਤੇ ਪਰਦਾ ਪੈ ਸਕਣ ਦਾ ਸਭ ਤੋਂ ਸੁਖਾਲਾ ਢੰਗ ਇਹੋ ਹੀ ਸੀ।

ਡੋਲੀ ਤੁਰਨ ਲਗੀ, ਅਮਰ ਨੇ ਚਿਹਰੇ ਤੋਂ ਕੁਝ ਵੀ ਜ਼ਾਹਿਰ ਨਾ ਹੋਣ ਦਿਤਾ ਕਿ ਉਹ ਨਾਰਾਜ਼ ਹੈ, ਉਹ ਆਦਤ ਅਨੁਸਾਰ ਮੁਸਕਰਾਈ ਜਾ ਰਿਹਾ ਸੀ, ਪਰ ਫਿਰ ਵੀ ਵਿਦੈਗੀ ਵੇਲੇ ਬੇ-ਸੁਆਦੀ ਪੈਦਾ ਹੋ ਗਈ ਸੀ।

ਬਜ਼ੁਰਗ ਵਡੀਆਂ ਵਡੀਆਂ ਉਲਝਨਾ ਸੁਲਝਾ ਸਕਦੇ ਨੇ, ਉਸ ਉਲਝਨ ਨੂੰ ਸੁਲਝਾਣਾਂ ਉਨ੍ਹਾਂ ਲਈ ਔਖਾ ਸੀ? ਵਹੁਟੀ ਦੇ ਨਾਲ ਭਾਬੀ ਬਿਮਲਾ ਜਾ ਰਹੀ ਸੀ, ਪੁਰਾਣੇ ਰਿਵਾਜ ਅਨੁਸਾਰ ਕਿਸੇ ਹੋਰ ਦਾ ਜਾਂ ਉਹਦਾ ਨਾਲ ਜਾਣਾ ਲਾਜ਼ਮੀ ਸੀ।

## ੬.

ਤੇ ਦੌਥੇ ਦਿਨ ਵਹੁਟੀ ਦੇ ਨਾਲ ਅਮਰ ਪਿੰਡ ਪੁੱਜਾ।

ਐਨੇ ਚਿਰ ਵਿਚ ਵਿਆਂਦੜੂ ਨੇ ਵਹੁਟੀ ਨਾਲ ਕੋਈ ਗਲ ਤਕ ਨਹੀਂ ਸੀ ਕੀਤੀ, ਮੁਕਲਾਵੇ ਤੋਂ ਬਾਦ ਲਾੜੇ ਤੇ ਵਹੁਟੀ ਨੇ ਘਰਦਿਆਂ ਨੂੰ ਮਿਲਣ ਔਣਾ ਸੀ, ਭਾਬੀ

ਨਿਗਰਾਨ ਸੀ ਉਹ ਆਪਣੇ ਫਰਜ਼ ਨਿਭਾਈ ਜਾ ਰਹੀ ਸੀ, ਅਮਰ ਤੇ ਸ਼ਕਤੀ ਦੇ ਨਾਲ ਉਹ ਵੀ ਮੁੜ ਆਈ ਸੀ।

ਕੁੜੀ ਵਾਲਿਆਂ ਦੇ ਆਏ ਹੋਏ ਕਈ ਰਿਸ਼ਤੇਦਾਰ ਵਾਪਸ ਜਾ ਚੁੱਕੇ ਸਨ ਪਰ ਨਿਰਮਲ ਦਾ ਵਿਆਹ ਨਵਾਂ ਨਵਾਂ ਹੋਇਆ ਸੀ, ਨਾਲੇ ਉਹਦੇ ਸਹੁਰੇ ਲਖਨਊ ਸਨ, ਇਸ ਲਈ ਉਹ ਕੁਝ ਦਿਨਾ ਲਈ ਰੁੱਕ ਗਈ ਸੀ।

ਸ਼ਕਤੀ ਨੂੰ ਹਥਾਂ ਉਤੇ ਚੁੱਕ ਲੀਤਾ ਗਿਆ, ਅਮਰ ਨੇ ਆਦਤ ਅਨੁਸਾਰ ਕਿਸੇ ਨੂੰ ਨਮਸਤੇ ਤਕ ਨਾ ਆਖੀ ਸੱਸ ਸਹੁਰੇ ਦੇ ਪੈਰੀਂ ਹੱਥ ਲਾਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ।

ਹਰ ਕੋਈ ਅਮਰ ਬਾਰੇ ਇਹੋ ਹੀ ਅੰਦਾਜ਼ਾ ਲਾਈ ਬੈਠਾ ਸੀ ਕਿ ਉਹ ਅੜਬ ਤੇ ਜ਼ਿਦੀ ਸੁਭਾ ਦਾ ਮੁੰਡਾ ਹੈ ਇਸ ਲਈ ਸਾਰੇ ਚੁਪ ਰਹੇ ਉਂਜ ਵੀ ਉਹ ਆਪਣੀ ਊਣਤਾਈ ਨੂੰ ਮਹਿਸੂਸ ਕਰ ਰਹੇ ਸਨ ਕਿ ਅਮਰ ਜਹੇ ਸੋਹਣੇ ਗੱਭਰੂ ਲਈ ਸ਼ਕਤੀ ਦਾ ਰਿਸ਼ਤਾ ਇਕ ਨਰਕ ਸੀ, ਲੋਕੀ ਆਖ ਵੀ ਰਹੇ ਸਨ ਕਿ "ਚੰਦਰਮਾਂ ਨੂੰ ਗ੍ਰਹਿਣ ਲਗ ਗਿਆ ਹੈ।"

ਅਮਰ ਨੇ ਅਜੇ ਤੀਕ ਸ਼ਕਤੀ ਦੀ ਸ਼ਕਲ ਵੀ ਨਹੀਂ ਸੀ ਵੇਖੀ ਪਰ ਉਹ ਉਸਦੇ ਹੱਥਾਂ ਤੋਂ ਹੀ ਅੰਦਾਜ਼ਾ ਲਾ ਚੁਕਾ ਸੀ ਸ਼ਕਤੀ ਦੇ ਹੱਥ ਕੋਝੇ ਤੇ ਕਾਲੇ ਹੀ ਨਹੀਂ ਸਨ ਬਲਕਿ ਮਰਦਾਨੇ ਸਨ, ਬੇ-ਡੌਲ ਤੇ ਖੁਰਦਰੇ ਜਹੇ।

ਅਮਰ ਦਾ ਵਤੀਰਾ ਬਦ ਤਹਿਜ਼ੀਬੀ ਦੀ ਹੱਦ ਤੀਕ ਜਾ ਪੁੱਜਾ ਸੀ, ਉਹ ਹਰ ਪੁਛਣ ਵਾਲੇ ਨੂੰ ਉਹਦੀ ਗਲ ਦਾ ਪੁੱਠਾ ਹੀ ਉੱਤਰ ਦੇਂਦਾ।

ਮਨੋਹਰ ਨਵਾਂ ਨਵਾਂ ਜੁਆਈ ਸੀ, ਉਹਦਾ ਗ਼ਰੂਰ ਹੋਣਾ ਲਾਜ਼ਮੀ ਸੀ, ਪਰ ਪੰਦਰਾਂ ਵੀਹ ਦਿਨ ਰਹਿਣ ਕਰਕੇ ਖਿੱਚ ਕੁਝ ਕੁਝ ਘਟ ਗਈ ਸੀ, ਉਂਜ ਵੀ ਉਹ ਬਦ-ਸੂਰਤ ਸੀ, ਇਸ ਲਈ ਉਸ ਵੇਲੇ ਹਰ ਪਾਸਿਓਂ ਅਮਰ ਦੀ ਕਦਰ ਵਧ ਹੋਣ ਲਗ ਪਈ, ਪਰ ਅਮਰ ਦੇ ਵਤੀਰੇ ਨੇ ਸਾਰਿਆਂ ਨੂੰ ਨਿਰਾਸ਼ ਕਰ ਛਡਿਆ ਕੁਝ ਹੀ ਘੰਟਿਆਂ ਬਾਦ ਸਾਰੇ ਰਿਸ਼ਤੇਦਾਰ ਮਨੋਹਰ ਮਨੋਹਰ ਕਰਨ ਲਗ ਪਏ।

ਪਤਾ ਨਹੀਂ ਮਨੋਹਰ ਕਿਸ ਯੂਨੀਵਰਸਿਟੀ ਦਾ ਐਮ.ਏ. ਸੀ? ਉਸ ਨੂੰ ਕਿਹੜੀ ਗੱਲ ਦਾ ਘੁਮੰਡ ਚੁਕੀ ਫਿਰ ਰਿਹਾ ਸੀ, ਜਿਸ ਕਰਕੇ ਉਹ ਹਰ ਗਲ ਨਾਸਾਂ ਚਾੜ੍ਹ ਚਾੜ੍ਹ ਕੇ ਕਰਦਾ।

ਸ਼ਕਲ ਸੂਰਤ ਭੱਦੀ ਚਿਹਰਾ ਯਤੀਮਾਂ ਵਾਲਾ ਘਾਬਨੂਸੀ ਰੰਗ ਚਿਹਰੇ ਉਤੇ ਮਾਤਾ ਰਾਣੀ ਨੇ ਚਿਤਰਕਾਰੀ ਵੀ ਬੜੀ ਮਿਹਨਤ ਨਾਲ ਕਰ ਛਡੀ ਸੀ, ਵਾਹ ਨੀ

ਤਕਦੀਰੇ! ਨਿਰਮਲ ਵਰਗੀ ਪੋਟਾ ਪੋਟਾ ਸੁੰਦਰਤਾ ਦੇ ਸੱਚੇ ਵਿਚ ਢਲੀ ਹੋਈ ਕੁੜੀ ਮਨੋਹਰ ਵਰਗਾ ਬਦਸੂਰਤ ਆਦਮੀ, ਦੂਜੇ ਪਾਸੇ ਅਮਰ ਵਰਗਾ ਸੁੰਦਰ ਤੇ ਰਿਸ਼ਟ-ਪੁਸ਼ਟ ਗਭਰੂ ਤੇ ਸ਼ਕਤੀ, ਇਨ੍ਹਾਂ ਬੇ-ਜੋੜ ਵਿਆਹਾਂ ਦਾ ਕਾਰਨ ਇਹ ਸੀ ਕਿ ਮਨੋਹਰ ਤਿੰਨ ਸੌ ਰੁਪਏ ਮਹੀਨਾ ਕਮੌਂਦਾ ਸੀ ਤੇ ਅਮਰ ਡੇਢ੍ਹ ਸੌ, ਸਮਾਜ ਵਿਚ ਆਏ ਦਿਨ ਚਾਂਦੀ ਦੇ ਤਰਾਜ਼ੂਆਂ ਵਿਚ ਉਲਾਦਾਂ ਤੁਲਦੀਆਂ ਹਨ।

ਹਰ ਕੋਈ ਅਮਰ ਦੇ ਵਤੀਰੇ ਤੋਂ ਨਿਰਾਸ਼ ਹੋ ਕੇ ਚੁਪ ਕਰ ਗਿਆ ਸੀ, ਕੁੜੀ ਵਾਲੇ ਹੋਣ ਕਰ ਕੇ ਉਹ ਅਮਰ ਨੂੰ ਆਖ ਕੁਝ ਨਹੀਂ ਸਨ ਸਕਦੇ, ਪਰ ਮਨੋਹਰ ਉਹਦਾ ਸਾਂਢੂ ਸੀ, ਉਹ ਇਸ ਗੱਲ ਦੀ ਆੜ ਲੈ ਕੇ ਅਮਰ ਨੂੰ ਹਰ ਗੱਲ ਆਖ ਸਕਦਾ ਸੀ, ਮਨੋਹਰ ਅਮਰ ਨੂੰ ਨੀਵਾਂ ਵਿਖਾਣ ਦਾ ਤੱਹੀਆ ਕਰੀ ਬੈਠਾ ਸੀ, ਅਮਰ ਚੁਬਾਰੇ ਵਿਚ ਆਪਣੀ ਕਿਸਮਤ ਬਾਰੇ ਸੋਚ ਰਿਹਾ ਸੀ, ਕੁਝ ਦੇਰ ਬਾਦ ਉਸ ਚੁਬਾਰੇ ਵਿਚ ਮਨੋਹਰ ਆਣ ਟਪਕਿਆ।

"ਸੁਣਾਓ ਅਮਰ ਸਾਹਿਬ! ਕੀ ਹੋ ਰਿਹਾ ਏ ਏਥੇ?" ਮਨੋਹਰ ਨੇ ਮੰਜੇ ਉਤੇ ਬਹਿੰਦਿਆਂ ਕਿਹਾ।

ਅਹੋਂ ਅਮਰ ਨੇ ਮਨੋਹਰ ਉਤੇ ਇਕ ਕਾਟਵੀਂ ਜਿਹੀ ਨਜ਼ਰ ਸੁੱਟੀ ਤੇ ਚੁਪ ਚਾਪ ਸਿਗਰਟ ਪੀਂਦਾ ਰਿਹਾ, ਜਿਵੇਂ ਉਹਨੇ ਕੁਝ ਸੁਣਿਆਂ ਹੀ ਨਹੀਂ ਸੀ।

ਮਨੋਹਰ ਕੱਚਾ ਜਿਹਾ ਹੋ ਗਿਆ, ਪਰ ਕੁਝ ਲੋਕ ਸ਼ਰਮਿੰਦੇ ਹੋਣਾ ਜਾਣਦੇ ਈ ਨਹੀਂ।

"ਅਮਰ ਸਾਹਿਬ, ਮੈਂ ਕਿਹਾ ਕੀ ਹੋ ਰਿਹਾ ਏ?"

"ਕੀ ਗੱਲ ਐ?" ਮਜਬੂਰਨ ਅਮਰ ਨੂੰ ਬੋਲਣਾ ਈ ਪਿਆ।

"ਤੁਸੀਂ ਦਿਲੀ ਵਿਚ ਕੀ ਕੰਮ ਕਰਦੇ ਓ?"

"ਤੁਹਾਨੂੰ ਨਹੀਂ ਪਤਾ?" ਅਮਰ ਆਪਣੇ ਰੰਗ ਤੇ ਆ ਰਿਹਾ ਸੀ।

"ਮੈਂ...ਮੈਂ...!" ਮਨੋਹਰ ਨੇ ਭੌਨ ਤੜੱਕੇ ਕਰਨ ਚਾਹੇ, ਪਰ ਖ਼ੈਰ ਹੋਈ ਕਿ ਨਿਰਮਲ ਓਥੇ ਆ ਗਈ, ਅਮਰ ਤੇ ਨਿਰਮਲ ਦੀਆਂ ਨਜ਼ਰਾਂ ਟਕਰਾਈਆਂ ਉਹ ਦੋਵੇਂ ਇਕ ਦੂਜੇ ਨੂੰ ਦਿਲਾਂ ਦੀਆਂ ਗੱਲਾਂ ਆਖ ਗਏ।

"ਤੁਸੀਂ ਏਥੇ ਬੈਠੇ ਓ, ਹੁਕਮ ਕਰੋ ਪੀਣ ਵਾਸਤੇ ਕੀ ਲੈ ਕੇ ਆਵਾਂ?" ਨਿਰਮਲ ਨੇ ਆਪਣੇ ਓਥੇ ਆਣ ਦੀ ਵਜ੍ਹਾ ਦਸੀ।

"ਡਾਰਲਿੰਗ ਨਿਰਮਲ, ਆਪਾਂ ਤਾਂ ਚਾਹ ਪੀਵਾਂ ਗੇ, ਹਾਂ ਅਮਰ ਨੂੰ ਪੁੱਛ ਕਿ ਆਪ ਕੀ ਪੀਣ ਗੇ?"

"ਮੈਂ ਤਾਂ ਦੁਧ ਪੀਵਾਂ ਗਾ !" ਅਮਰ ਨੇ ਨਿਰਮਲ ਦੀਆਂ ਅੱਖਾਂ ਵਿਚ ਅੱਖਾਂ ਗੱਡ ਦਿਤੀਆਂ।

"ਹੂੰਹ...ਦੁਧ, ਖ਼ੂਬ ਅਮਰ ਸਾਹਿਬ ਦਿਲੀ ਜਹੇ ਸ਼ਹਿਰ ਵਿਚ ਰਹਿ ਕੇ ਵੀ ਦੁਧ ਪੀਂਦੇ ਓ, ਤੁਹਾਨੂੰ ਆਪਣੀ ਸਿਹਤ ਦਾ ਵੀ ਖ਼ਿਆਲ ਨਹੀਂ...?" ਦੁਧ ਦੇ ਅੰਦਰਲੀ ਕਹਾਣੀ ਨੂੰ ਉਹ ਬੁਝੂ ਸਮਝ ਹੀ ਨਾ ਸਕਿਆ।

"ਕਿਉਂ ਨਹੀਂ, ਜੇ ਕੋਈ ਪਿਲਾਣ ਵਾਲਾ ਹੋਵੇ ਤਾਂ ਜ਼ਰੂਰ ਪੀਣਾ ਚਾਹੀਦਾ ਹੈ।" ਮਨੋਹਰ ਨੂੰ ਉਤਰ ਦੇ ਕੇ ਅਮਰ ਨੇ ਨਿਰਮਲ ਵਲ ਵੇਖਿਆ।

"ਤੁਸੀਂ ਦੁਧ ਪੀਵੋ ਗੇ ?" ਨਿਰਮਲ ਨੇ ਜਾਣ ਕੇ ਅਮਰ ਨੂੰ ਪੁਛਿਆ।

"ਜੇ ਤੂੰ ਪਿਲਾਣਾਂ ਚਾਹੇਂ ਤਾਂ ਜ਼ਰੂਰ ਪੀਵਾਂ ਗਾ, ਸੁਣਿਆ ਏ ਕਿ ਇਸ ਪਿੰਡ ਦਾ ਦੁਧ ਬਹੁਤ ਸੁਆਦਲਾ ਹੁੰਦਾ ਏ ?"

ਨਿਰਮਲ ਇਸ ਤਰਕ ਨੂੰ ਪੀ ਗਈ, ਉਹਦੇ ਕੋਲ ਤਾਂ ਇਸ ਦਾ ਉੱਤਰ ਕੋਈ ਨਹੀਂ ਸੀ, ਉਹ ਬਾਹਰ ਵਲ ਵਧੀ।

'ਅਮਰ ਸਾਹਿਬ, ਤੁਸਾਂ ਦਾਜ ਲੈਣ ਤੋਂ ਇਨਕਾਰ ਕਿਉਂ ਕਰ ਛਡਿਆ ਸੀ ?" ਮਨੋਹਰ ਨੇ ਪੁਛਿਆ।

ਨਿਰਮਲ ਇਹ ਸਵਾਲ ਸੁਣ ਕੇ ਰੁਕ ਗਈ, ਉਹਨੇ ਭੌਂ ਕੇ ਆਪਣੇ ਪਤੀ ਵਲ ਤਕਿਆ, ਤੇ ਫੇਰ ਅਮਰ ਵਲ ਏਸ ਅੰਦਾਜ਼ ਨਾਲ ਤਕਿਆ, ਜਿਵੇਂ ਉਹ ਘੋਖਣਾ ਚਾਹੁੰਦੀ ਹੋਵੇ, ਕਿ ਅਮਰ ਅਗੋਂ ਕੀ ਉਤਰ ਦਏ ਗਾ।

"ਮੈਨੂੰ ਜਿਸ ਚੀਜ਼ ਦੀ ਲੋੜ ਸੀ ਉਹ ਮੈਨੂੰ ਮਿਲ ਜੂ ਗਈ !" ਅਮਰ ਨੇ ਨਿਰਮਲ ਵਲ ਵੇਖਦਿਆਂ ਜਵਾਬ ਦਿਤਾ ਤੇ ਨਿਰਮਲ ਦਾ ਰਿਹਤਾ ਉਡ ਗਿਆ।

"ਪਰ ਦਾਜ ਤੁਸਾਂ ਕਿਉਂ ਨਾ ਲਿਆ, ਤੁਹਾਡਾ ਉਸ ਤਰ੍ਹਾਂ ਇਨਕਾਰ ਕਰਨਾ ਬਦ-ਇਖ਼ਲਾਕੀ ਸੀ !" ਮਨੋਹਰ ਨੇ ਮੂੰਹ ਵਿਗਾੜ ਕੇ ਆਖਿਆ।

"ਸ਼ੁਕਰੀਆ ਮਿਸਟਰ ਮਨੋਹਰ, ਇਸ ਸੁਨਹਿਰੀ ਰਾਏ ਦਾ, ਕੀ ਤੁਸੀਂ ਹਰ ਬੰਦੇ ਨੂੰ ਏਦਾਂ ਹੀ ਰਾਏ ਦਿਆ ਕਰਦੇ ਓ ? ਹਰ ਥਾਂ ਇਵੇਂ ਹੀ ਇਖ਼ਲਾਕ ਬਾਰੇ ਲੈਕਚਰ ਝਾੜਿਆ ਕਰਦੇ ਓ ?" ਅਮਰ ਨੇ ਸੋਚਿਆ ਕਿ ਕੁਝ ਲੋਕਾਂ ਦੇ ਚਿਹਰੇ ਉਨ੍ਹਾਂ ਦਿਆਂ ਦਿਲਾਂ ਦੇ ਸ਼ੀਸ਼ੇ ਹੁੰਦੇ ਨੇ, ਅਮਰ ਨੇ ਮਨੋਹਰ ਵਲ ਉਨਾਬੀ ਨਜ਼ਰ ਨਾਲ ਤਕਿਆ।

ਨਿਰਮਲ ਦੇ ਚਿਹਰੇ ਉਤੇ ਖ਼ੁਸ਼ੀ ਦੀ ਲਹਿਰ ਦੌੜ ਗਈ ਉਹ ਅਮਰ ਦੀ ਹੇਠੀ ਨਹੀਂ ਸੀ ਸਹਿ ਸਕਦੀ।

"ਮਿਸਟਰ ਅਮਰ ! ਮੈਂ ਪੁਛਿਆ ਸੀ ਕਿ ਤੁਸੀਂ ਦਿਲੀ ਵਿਚ ਕੰਮ ਕੀ ਕਰਦੇ

ਓ ?" ਮਨੋਹਰ ਨੇ ਮੁੜ ਪਹਿਲਾ ਮੋਰਚਾ ਸੰਭਾਲ ਲੀਤਾ।

"ਜੇਬਾਂ ਕੱਟਣ ਦਾ!" ਅਮਰ ਦੀਆਂ ਅੱਖਾਂ ਸੁਰਖ਼ ਹੋ ਰਹੀਆਂ ਸਨ।

"ਕੀ ਤੁਹਾਨੂੰ ਨਹੀਂ ਪਤਾ ਕਿ ਇਹ ਕੀ ਕੰਮ ਕਰਦੇ ਹਨ?" ਆਖਦੀ ਹੋਈ ਨਿਰਮਲ ਦਰਵਾਜ਼ੇ 'ਚ ਖਲੋਤੀ ਮਨੋਹਰ ਵਲ ਨੂੰ ਵਧੀ।

"ਤੇ ਤੂੰ ਮੈਨੂੰ ਕਦੋਂ ਦਸਿਆ ਏ?"

"ਤੁਸੀਂ ਦਿਨਾਂ ਬਾਰੇ!" ਨਿਰਮਲ ਮਨੋਹਰ ਦੇ ਝੂਠ ਤੋਂ ਭੜਕ ਪਈ, ਉਹ ਕੁਝ ਆਖਣਾ ਚਾਹੁੰਦੀ ਸੀ ਕਿ ਵਿਚੋਂ ਹੀ ਅਮਰ ਬੋਲ ਪਿਆ।

"ਡੇਢ ਸੌ ਰੁਪਏ ਦਾ ਕਲਰਕ ਹਾਂ ਮੈਂ!"

"ਕੁਲ ਡੇਢ ਸੌ? ਤੁਸੀਂ ਮੀਆਂ ਬੀਵੀ ਗੁਜ਼ਾਰਾ ਕਿਵੇਂ ਕਰ ਸਕੋ ਗੇ? ਹੂੰ... ਨਾਲੇ ਤੁਹਾਡੀ ਪੜ੍ਹਾਈ ਵੀ ਤਾਂ ਮਸਾਂ ਮੈਟਰਿਕ ਤੋੜੀ ਹੀ ਹੈ?" ਘ੍ਰਿਣਾ ਭਰੇ ਅੰਦਾਜ਼ ਵਿਚ ਇਕੋ ਹੀ ਸਾਹੇ ਮਨੋਹਰ ਆਖ ਗਿਆ।

"ਤੁਹਾਡਾ ਵਿਚਾਰ ਸਹੀ ਹੈ, ਮਿਸਟਰ ਮਨੋਹਰ?"

"ਤਾਂ ਫਿਰ ਤੁਸਾਂ ਦਾਜ ਕਿਉਂ ਨਾ ਲਿਆ?" ਮਨੋਹਰ ਨੇ ਫੇਰ ਪੁਰਾਣੇ ਸ਼ਬਦ ਦੁਹਰਾਏ।

"ਪਰ ਤੁਹਾਨੂੰ ਮੇਰਾ ਏਨਾ ਫਿਕਰ ਕਿਉਂ ਏ? ਜੇ ਤੁਹਾਨੂੰ ਮੇਰੇ ਦਾਜ ਦਾ ਬਾਹਲਾ ਫਿਕਰ ਏ ਤਾਂ ਤੁਸੀਂ ਲੈ ਜਾਓ ਖਾਂ ਫਿਰ?"

"ਪਰ ਮੈਂ ਕਿਵੇਂ ਲਿਜਾ ਸਕਦਾ ਹਾਂ?" ਮਨੋਹਰ ਠੰਢਾ ਸਾਹ ਲਿਆ।

"ਕਿਉਂ ਤੁਸੀਂ ਦਾਜ ਲੈਣਾ ਚਾਹੁੰਦੇ ਓ?" ਨਿਰਮਲ ਨੇ ਆਪਣੇ ਪਤੀ ਨੂੰ ਟਕੋਰ ਲਾਈ।

"ਨਹੀਂ! ਨਹੀਂ!! ਭਲਾ ਕਦੇ ਐਦਾਂ ਵੀ ਹੋਇਆ ਏ?" ਮਨੋਹਰ ਨੇ ਕਿਹਾ।

"ਹੁਣ ਕਹਿ ਲਓ ਨਾ ਫਿਰ? ਸਿਫ਼ਾਰਸ਼ ਮੈਂ ਕਰ ਦਿਆਂ ਗਾ!" ਤੇ ਉਸੇ ਵੇਲੇ ਓਥੇ ਇਕ ਮੁੰਡਾ ਆ ਗਿਆ ਤੇ ਮਨਹਰ ਨੂੰ ਕਹਿਣ ਲਗਾ।

"ਤੁਹਾਨੂੰ ਥੱਲੇ ਸਦਿਆ ਏ ਜੀ!"

"ਮੈਨੂੰ ਸਦਿਆ ਏ? ਅਮਰ ਹੁਰਾਂ ਨੂੰ ਨਹੀਂ ਸਦਿਆ?" ਮਨੋਹਰ ਨੇ ਵਿਅੰਗ ਭਰੇ ਅੰਦਾਜ਼ ਨਾਲ ਅਮਰ ਵਲ ਵੇਖਿਆ ਤੇ ਉਠ ਕੇ ਖਲੋ ਗਿਆ।

"ਨਹੀਂ ਜੀ!" ਮੁੰਡੇ ਦਾ ਉੱਤਰ ਸੀ।

"ਚਲੋ ਨਿਰਮਲ ਡਾਰਲਿੰਗ!" ਆਖਦਾ ਹੋਇਆ ਮਨੋਹਰ ਦਰਵਾਜ਼ੇ ਵਲ ਨੂੰ ਵਧਿਆ।

"ਤੁਸੀਂ ਚਲੋ, ਮੈਂ ਆਉਂਦੀ ਆਂ ?" ਮਨੋਹਰ ਚਲਾ ਗਿਆ ਤੇ ਨਿਰਮਲ ਨੇ ਅਮਰ ਨੂੰ ਪੁਛਿਆ।

ਜੀ ਮੈਂ ਇਹ ਪੁਛਣ ਦੀ ਗੁਸਤਾਖ਼ੀ ਕਰ ਜਕਦੀ ਆਂ ਕਿ ਤੁਸਾਂ ਦਾਜ ਕਿਉਂ ਨਹੀਂ ਲਿਆ ?

"ਪਰ ਤੁਸੀਂ ਕਿਉਂ ਪੁਛਣਾ ਚਾਹੁੰਦੇ ਓ ਜੀ ?" ਸਤਿਕਾਰ ਭਰੀ ਆਵਾਜ਼ ਨਾਲ ਅਮਰ ਨੇ ਆਖਿਆ, ਤੇ ਨਿਰਮਲ ਦੀਆਂ ਅੱਖਾਂ ਵਿਚ ਅੱਖਾਂ ਪਾ ਦਿਤੀਆਂ।

"ਐਵੇਂ ਈ ?"

"ਐਵੇਂ ਕਿਉਂ ? ਖ਼ੈਰ ! ਜੇ ਜ਼ਿੰਦਗੀ ਵਿਚ ਕਦੇ ਸਮਾਂ ਮਿਲਿਆ ਤਾਂ ਮੈਂ ਤੁਹਾਨੂੰ ਜ਼ਰੂਰ ਇਸ ਦਾ ਸਬੱਬ ਦਸਾਂ ਗਾ, ਵਾਅਦਾ ਕਰਦਾ ਹਾਂ ਤੁਹਾਡੇ ਨਾਲ !"

"ਪਰ ਹੁਣ ਕਿਉਂ ਨਹੀਂ ?"

"ਵੇਖੋ ਨਿਰਮਲ ਜੀ, ਮੈਨੂੰ ਏਥੋਂ ਦੀ ਹਰ ਸ਼ੈ ਨਾਲ, ਨਫ਼ਰਤ ਹੈ, ਹਰ ਬੰਦੇ ਤੋਂ ਬੇ-ਜ਼ਾਰ ਹਾਂ, ਮੈਂ ਏਥੇ ਕਿਸੇ ਨਾਲ ਗਲ ਤਕ ਨਹੀਂ ਕਰਨੀ ਚਾਹੁੰਦਾ, ਸਿਵਾਏ ਤੁਸਾਂ ਤੋਂ ਤੁਹਾਨੂੰ ਚੰਗੀ ਤਰ੍ਹਾਂ ਪਤਾ ਏ ਕਿ ਮੈਂ ਕਿਤਨਾ ਗਾਲੜੀ ਕਿਤਨਾ ਸ਼ੋਖ਼ ਤੇ ਕਿਤਨਾ ਹੰਸ-ਮੁਖਾ ਸਾਂ, ਜੇ ਤੁਸਾਂ ਵੀ ਬਾਰ ਬਾਰ ਮੇਰੇ ਨਾਲ ਇਸ ਗਲ ਬਾਰੇ ਜ਼ਿੱਦ ਕੀਤੀ ਤਾਂ ਮੈਂ ਤੁਹਾਡੇ ਨਾਲ ਵੀ ਗਲ ਕਰਨੋ ਹਟ ਜਾਵਾਂ ਗਾ !"

"ਹੈਂ, ਇਹ ਕੀ, ਨਾ ਨਾ ਏਦਾਂ ਨਾ ਕਰਨਾ !" ਨਿਰਮਲ ਦਾ ਹਿਰਦਾ ਕੰਬ ਉਠਿਆ।

"ਫਿਰ ਤੁਸੀਂ ਜਹੇਜ਼ ਦਾ ਭੇਤ ਜਾਨਣ ਦੀ ਕੋਸ਼ਿਸ਼ ਨਾ ਕਰੋ, ਇਹ ਮੇਰੀ ਬੇਨਤੀ ਏ, ਮੇਰੇ ਮਨ ਅੰਦਰ ਤੁਹਾਡਾ ਬਹੁਤ ਸਤਿਕਾਰ ਹੈ ਮੈਂ ਨਹੀਂ ਚਾਹੁੰਦਾ ਕਿ ਤੁਹਾਡੇ ਨਾਲ ਵੀ ਮੈਨੂੰ ਨਫ਼ਰਤ ਹੋ ਜਾਏ !"

ਨਿਰਮਲ ਲਰਜ਼ ਗਈ, ਉਸ ਨੇ ਘਾਬਰ ਕੇ ਦਰਵਾਜ਼ੇ ਵਲ ਤਕਿਆ ਕਿ ਕਿਧਰੇ ਕੋਈ ਸੁਣਦਾ ਨਾ ਪਿਆ ਹੋਵੇ, ਉਹ ਬਹਾਨੇ ਨਾਲ ਏਨਾ ਹੀ ਆਖ ਸੱਕੀ।

"ਇਹ ਤੁਸੀਂ ਤੁਸੀਂ ਕਿਉਂ ਕਰੀ ਜਾ ਰਹੇ ਓ,ਤੁਸੀ ਮੈਨੂੰ ਤੂੰ ਆਖ ਕੇ ਬੁਲਾਵੋ।" ਨਿਰਮਲ ਦੀਆਂ ਅੱਖਾਂ ਵਿਚ ਕੋਈ ਸਾਂਝ ਸੀ, ਉਹਦੀ ਆਵਾਜ਼ ਕੰਬ ਰਹੀ ਸੀ।

'ਕੀ ਤੂੰ ਇਹੋ ਜਾਨਣਾ ਚਾਹੁੰਦੀ ਏਂ ਕਿ ਮੈਂ ਇਹ ਕਜ਼ੀਆ ਕਿਉਂ ਸਹੇੜਿਆ ?" ਹੁਣ ਮੇਰੀ ਜ਼ਿੰਦਗੀ ਕੀ ਅਤੇ ਕਿਹੋ ਜਹੀ ਹੋਵੇ ਗੀ ? ਇਹ ਦਸਣ ਦੀ ਅਜੇ ਲੋੜ ਨਹੀਂ, ਰੱਬ ਦੇ ਵਾਸਤੇ ਹੋਰਨਾ ਵਾਂਗ ਤੂੰ ਵੀ ਫੱਟਾਂ ਉਤੇ ਲੂਣ ਨਾ ਪਾ ਨਿਰਮਲ।"

"ਮੈਂ...ਮੈਂ...?" ਨਿਰਮਲ ਨੇ ਕੁਝ ਕਹਿਣਾ ਚਾਹਿਆ, ਕਿ ਉਸੇ ਵੇਲੇ ਚੁਬਾਰੇ

ਵਿਚ ਭਾਬੀ ਵਿਮਲਾ ਆ ਗਈ।

"ਕੀ ਗੱਲਾਂ ਹੋ ਰਹੀਆਂ ਨੇ ਜੀਜਾ ਸਾਲੀ ਵਿਚਕਾਰ ?" ਭਾਬੀ ਨੇ ਮਮਤਾ ਭਰੇ ਅੰਦਾਜ਼ ਨਾਲ ਅਮਰ ਵਲ ਤੇ ਫੇਰ ਨਿਰਮਲ ਵਲ ਤਕਿਆ।

"ਕੁਝ ਨਹੀਂ ਮੈਂ ਪੁਛਣ ਆਈ ਸਾਂ ਕਿ ਚਾਹ ਲਿਆਵਾਂ ?" ਨਿਰਮਲ ਨੇ ਬਚਣਾ ਚਾਹਿਆ।

"ਪੁਛਣਾ ਕੀ ਹੋਇਆ ਕੁੜੇ ? ਜਾਹ ਛਾਲ ਮਾਰ ਕੇ ਲੈ ਆ ?" ਭਾਬੀ ਨੇ ਹੁਕਮ ਚਾੜ੍ਹ ਦਿਤਾ।

"ਹੁਣੇ ਲਿਆਈ !" ਆਖ ਕੇ ਨਿਰਮਲ ਚਲੀ ਗਈ, ਭਾਬੀ ਤੇ ਅਮਰ ਗੱਲਾਂ ਕਰਨ ਲਗ ਪਏ, ਵਿਆਹ ਦੀਆਂ ਗਲਾਂ, ਦਾਜ ਦੀਆਂ ਗਲਾਂ, ਭਵਿਖ ਦੀਆਂ ਗਲਾਂ।

## ੭.

ਅਗਲੇ ਦਿਨ ਅਮਰ ਨੇ ਦਿਲੀ ਪਰਤ ਜਾਣਾ ਸੀ, ਉਹਨੂੰ ਰੋਕਣ ਦੀ ਕੋਸ਼ਿਸ਼ ਵੀ ਕੀਤੀ ਗਈ, ਪਰ ਅਮਰ ਦੀ ਹਰ ਗਲ ਅਟੱਲ ਹੁੰਦੀ ਸੀ, ਅਮਰ ਦੀ ਜ਼ਿਦ ਅਗੇ ਸਭਨਾ ਨੇ ਹਥਿਆਰ ਸੁਟ ਦਿਤੇ ਸਨ।

ਸਾਮਾਨ ਤਿਆਰ ਹੋ ਗਿਆ, ਜਾਣ ਦਾ ਵੇਲਾ ਹੋ ਗਿਆ ਸਾਰੇ ਤਿਆਰ ਸਨ ਦੋਨੇ ਨੂੰ ਅਮਰ ਨੇ ਸਾਮਾਨ ਵੇਖ ਕੇ ਆਖਿਆ।

"ਮੈਂ ਜਾਣ ਤੋਂ ਪਹਿਲਾਂ ਇਸ ਟਰੰਕ ਨੂੰ ਖੋਲ੍ਹ ਕੇ ਵੇਖਣਾ ਚਾਹੁੰਦਾ ਹਾਂ ?" ਸਾਰਿਆਂ ਦੇ ਚਿਹਰੇ ਉਤਰ ਗਏ ਜਿਸ ਗਲ ਦਾ ਡਰ ਸੀ ਉਹ ਹੋ ਕੇ ਹੀ ਰਹੀ।

"ਕੁਝ ਨਹੀਂ ਏ ਇਹਦੇ ਅੰਦਰ, ਜਿਵੇਂ ਤੂੰ ਲਿਆਂਦਾ ਸੀ ਓਦਾਂ ਦਾ ਓਦਾਂ ਹੀ ਹੈ !" ਭਾਬੀ ਨੇ ਅਮਰ ਦੇ ਮੂੰਹੋਂ ਗਲ ਬੋਚ ਲਈ।

"ਮੈਂ ਇਸ ਨੂੰ ਇਕ ਨਜ਼ਰ ਵੇਖਣਾ ਹੈ ਤਾਲਾ ਖੋਲ੍ਹੋ !" ਅਮਰ ਨੇ ਕੁੜਿਤਣ ਭਰੇ ਲਹਿਜੇ ਵਿਚ ਕਿਹਾ।

ਹਰ ਕੋਈ ਸਹਿਮ ਕੇ ਇਕ ਦੂਜੇ ਦਾ ਮੂੰਹ ਵੇਖ ਰਿਹਾ ਸੀ, ਉਹਨਾਂ ਨੂੰ ਡਰ ਸੀ ਕਿ ਹੁਣ ਗਲ ਵਧ ਜਾਏ ਗੀ।

"ਭਾਬੀ ! ਮੈਂ ਕਹਿਨਾ ਵਾਂ ਕਿ ਟਰੰਕ ਦਾ ਤਾਲਾ ਖੋਲ੍ਹੋ ਤੁਸੀਂ ਲੋਕ ਸੁਣਦੇ ਕਿਉਂ ਨਹੀਂ ?"

"ਅਮਰ ਤੂੰ ਯਕੀਨ ਕਰ ਕਿ ਟਰੰਕ ਵਿਚ ਕੁਝ ਵੀ ਨਹੀਂ, ਤੈਨੂੰ ਕਿਸੇ ਉਤੇ ਇਤਬਾਰ ਕਿਉਂ ਨਹੀਂ ਔਂਦਾ ?" ਭਾਬੀ ਨੇ ਸਫ਼ਾਈ ਪੇਸ਼ ਕਰਨੀ ਚਾਹੀ।

ਅਮਰ ਨੇ ਅਗਾਂਹ ਵਧ ਕੇ ਤਾਲੇ ਨੂੰ ਜ਼ੋਰ ਦੀ ਬੂਟ ਦਾ ਠੁੱਡ ਮਾਰਿਆ, ਕੁੰਡੀ ਛਬੂਕੇ ਸਮੇਤ ਤਾਲਾ ਦੂਰ ਪਰ੍ਹਾਂ ਜਾ ਪਿਆ, ਅਮਰ ਨੇ ਟਰੰਕ ਦਾ ਢੱਕਣ ਚੁਕਿਆ ਤੇ ਨੀਵਾਂ ਹੋ ਕੇ ਕਪੜੇ ਉਲੱਦਨ ਪੁਲੱਦਨ ਲਗ ਪਿਆ।

"ਤਾਂ ਇਸ ਦੇ ਵਿਚ ਕੁਝ ਵੀ ਨਹੀਂ ਏਂ ? ਤੇ ਇਹ ਕੀ ਏ ?" ਉਹਨੇ ਦੋ ਸੂਟ ਤੇ ਦੋ ਸਾੜ੍ਹੀਆਂ ਟਰੰਕ ਵਿਚੋਂ ਬਾਹਰ ਕਢ ਕੇ ਸਭਨਾ ਨੂੰ ਵਿਖਾਂਦਿਆਂ ਕਿਹਾ।

"ਇਹ ਚੀਜ਼ਾਂ ਨਹੀਂ ਇਹ ਤਾਂ ਤੋਹਫ਼ੇ ਹਨ, ਤੋਹਫ਼ੇ !" ਭਾਬੀ ਨੇ ਆਖਿਆ।

"ਪਰ ਮੈਨੂੰ ਇਨ੍ਹਾਂ ਦੀ ਵੀ ਕੋਈ ਲੋੜ ਨਹੀਂ !"

"ਪਰ ਅਮਰ ਇਹ ਤੋਹਫ਼ੇ ਹਨ, ਇਕ ਮੇਰੀ ਵਲੋਂ ਤੇ ਦੂਜਾ ਨਿਰਮਲ ਵਲੋਂ !" ਮਨੋਹਰ ਆਖ ਹੀ ਰਿਹਾ ਸੀ, ਕਿ ਅਮਰ ਵਿਚੋਂ ਹੀ ਬੋਲ ਪਿਆ।

"ਵੇਖੋ ਜੀ, ਜਦ ਮੈਂ ਆਖ ਦਿਤਾ ਕਿ ਮੈਨੂੰ ਕਿਸੇ ਸ਼ੈ ਦੀ ਲੋੜ ਨਹੀਂ, ਤਾਂ ਤੁਸੀਂ ਕਿਉਂ ਪ੍ਰੇਸ਼ਾਨ ਕਰ ਰਹੇ ਓ ?" ਆਖਦਿਆਂ ਚਾਰੇ ਕਪੜੇ ਉਹਨੇ ਨਿਰਮਲ ਦੇ ਪਿਤਾ ਵਲ ਵਧਾ ਦਿਤੇ।

"ਨਹੀਂ ਪੁਤਰ, ਰਖ ਲੈ ਕੋਈ ਗਲ ਨਹੀਂ !" ਅਗੋਂ ਬਜ਼ੁਰਗ ਨੇ ਹੌਲੀ ਦੇਣੀ ਆਖਿਆ।

ਅਮਰ ਨੇ ਵਗਾਹ ਕੇ ਕਪੜੇ ਪਰ੍ਹਾਂ ਸੁਟ ਦਿਤੇ, ਜਿਵੇਂ ਉਹ ਚੀਥੜੇ ਹੋਣ, ਤੇ ਟਰੰਕ ਦੇ ਲਾਗੇ ਖਲੋਤੇ ਝੀਉਰ ਨੂੰ ਆਖਿਆ :

"ਚੁਕ ਬਈ ਇਹਨੂੰ !"

ਝੀਉਰ ਨੇ ਟਰੰਕ ਚੁਕ ਕੇ ਸਿਰ ਉਤੇ ਰਖ ਲਿਆ ਤੇ ਅਮਰ ਨੇ ਬਿਸਤਰਾ ਚੁਕ ਕੇ ਟਰੰਕ ਉਤੇ ਰੱਖ ਦਿਤਾ।

ਨਿਰਮਲ ਛਲਕ ਰਹੀਆਂ ਅੱਖਾਂ ਨਾਲ ਇਹ ਸਾਰਾ ਤਮਾਸ਼ਾ ਵੇਖੀ ਜਾ ਰਹੀ ਸੀ, ਉਹਦੇ ਜ਼ਿਹਨ ਵਿਚੋਂ ਇਕ ਸਵਾਲ ਉਭਰਿਆ ਕਿ ਅਮਰ ਕਿਤੇ ਸ਼ਕਤੀ ਨੂੰ ਵੀ ਇਨ੍ਹਾਂ ਕਪੜਿਆਂ ਵਾਂਗ ਹੀ ਆਪਣੀ ਜ਼ਿੰਦਗੀ ਵਿਚੋਂ ਬਾਹਰ ਨਾ ਵਗਾਹ ਮਾਰੇ ?

ਕਿਸੇ ਨੂੰ ਨਮਸਤੇ ਕੀਤੇ ਬਿਨਾਂ ਅਮਰ ਬਾਹਰ ਨਿਕਲ ਗਿਆ।

ਅਧੇ ਰਿਸ਼ਤੇਦਾਰ ਤਾਂ ਅਮਰ ਦੇ ਇਸ ਵਤੀਰੇ ਨਾਲ ਓਥੇ ਹੀ ਰੁੱਕ ਗਏ ਕੁਝ ਰਿਸ਼ਤੇਦਾਰ ਕੁੜੀ ਨੂੰ ਪਿੰਡੋਂ ਤੋਰਨ ਨਾਲ ਤੁਰੇ ਵੀ ਪਰ ਉਹ ਵੀਹ ਕਰਮ ਪਿਛੇ ਤੁਰ ਰਹੇ ਸਨ ਤੇ ਹੌਲੀ ਹੌਲੀ ਘੁਸਰ ਮੁਸਰ ਕਰ ਰਹੇ ਸਨ।

"ਬੜਾ ਕੱਬਾ ਆਦਮੀ ਏ!" ਮਨੋਹਰ ਨੇ ਆਪਣੇ ਸਹੁਰੇ ਨੂੰ ਕਿਹਾ।

"ਕੁਝ ਸਮਝ ਨਹੀਂ ਆ ਰਹੀ, ਮੈਨੂੰ ਤਾਂ ਡਰ ਹੈ ਕਿ ਇਹ ਕੁੜੀ ਨੂੰ ਵਸਾਏ ਗਾ ਨਹੀਂ, ਬਿਮਲਾ ਤਾਂ ਕਹਿੰਦੀ ਹੁੰਦੀ ਸੀ ਕਿ ਲੜਕਾ ਬਹੁਤ ਹੀ ਚੰਗਾ ਹੈ।

ਬਿਮਲਾ ਵੀ ਨਾਲ ਨਾਲ ਹੀ ਤੁਰੀ ਜਾ ਰਹੀ ਸੀ, ਉਹ ਉਹਨਾਂ ਦੇ ਨਾਲ ਰਲਦੀ ਹੋਈ ਬੋਲੀ।

"ਮੈਂ ਤਾਂ ਖ਼ੁਦ ਹੈਰਾਨ ਹਾਂ ਚਾਚਾ ਜੀ, ਅਮਰ ਤਾਂ ਬਹੁਤ ਹੀ ਆਗਿਆਕਾਰੀ ਤੇ ਹਸਮੁਖ ਮੁੰਡਾ ਸੀ, ਪਤਾ ਨਹੀਂ ਲਗ ਰਿਹਾ ਕਿ ਇਹਨੂੰ ਇਹ ਹੋ ਕੀ ਗਿਆ ਏ?"

"...ਹੂੰ...!" ਆਖ ਕੇ ਨਿਰਮਲ ਦਾ ਪਿਤਾ ਚੁਪ ਕਰ ਗਿਆ ਤੇ ਮਨੋਹਰ ਲੈਕਚਰ ਕਰੀ ਗਿਆ।

ਏਦਾਂ ਦੇ ਵਾਤਾਵਰਨ ਚੋਂ ਅਮਰ ਤੇ ਸ਼ਕਤੀ ਚਲੇ ਗਏ।

## ੮.

ਅਮਰ ਤੇ ਸ਼ਕਤੀ ਨੂੰ ਦਿਲੀ ਆਇਆਂ ਪੰਜਵਾਂ ਦਿਨ ਸੀ।

ਵਹੁਟੀ ਅਮਰ ਵਾਸਤੇ ਬਿਲਕੁਲ ਅਜਨਬੀ ਸੀ, ਉਹ ਵਾਕਈ ਬਹੁਤ ਬਦ-ਸ਼ਕਲ ਸੀ।

ਅਮਰ ਜਦ ਬਾਹਰੋਂ ਔਂਦਾ ਤਾਂ ਸ਼ਕਤੀ ਕੋਲੋਂ ਏਨਾ ਜ਼ਰੂਰ ਪੁੱਛ ਲੈਂਦਾ ਕਿ ਉਹਨੇ ਰੋਟੀ ਖਾ ਲਈ ਏ ਜਾਂ ਨਹੀਂ? ਉਹਦੇ ਬਾਦ ਜੇ ਸ਼ਕਤੀ ਕੁਝ ਪੁਛਦੀ ਤਾਂ ਉੱਤਰ ਦੇਂਦਾ ਤੇ ਸਉਂ ਜਾਂਦਾ।

ਪੰਜ ਦਿਨ ਹੋ ਚੁਕੇ ਸਨ, ਪਰ ਸੁਹਾਗ-ਰਾਤ ਪਤਾ ਨਹੀਂ ਕਿਧਰ ਤੁਰ ਗਈ ਸੀ?

ਸ਼ਕਤੀ ਇਕ ਇਸਤਰੀ ਸੀ, ਭਾਵੇਂ ਉਹ ਬਦ-ਸੂਰਤ ਹੀ ਸੀ ਪਰ ਫਿਰ ਵੀ ਇਕ ਇਸਤਰੀ ਸੀ ਵਿਆਹੁਤਾ ਇਸਤਰੀ ਉਹ ਵੀ ਅੰਦਰੋ ਅੰਦਰ ਦੁਖ ਰਹੀ ਸੀ।

ਪੰਜਵੇਂ ਦਿਨ ਅਮਰ ਕਿਸੇ ਅਨੁਭਵ ਨਾਲ ਜਲ ਰਿਹਾ ਸੀ, ਉਹ ਸਮਝ ਰਿਹਾ ਸੀ, ਕਿ ਉਹਦਾ ਸਲੂਕ ਚੰਗਾ ਨਹੀਂ ਸੀ, ਦਾਜ ਲੈਣ ਵੇਲੇ ਤੇ ਤੋਹਫ਼ਾ ਲਿਆਣ ਵੇਲੇ ਉਹਨੇ ਜੋ ਕੁਝ ਕੀਤਾ ਸੀ ਉਹ ਕੁਝ ਸ਼ਕਤੀ ਦੇ ਮਨ ਵਿਚ ਚੋਖੇ ਸਾਰੇ ਸ਼ੰਕੇ ਪੈਦਾ ਕਰ ਸਕਦਾ ਸੀ, ਹੁਣ ਇਹ ਦੂਰੀ ਤੇ ਬੇ-ਰੁਖੀ ਸ਼ਕਤੀ ਨੂੰ ਸੜਨ ਲਈ ਤੇ ਰੋਣ ਲਈ ਮਜਬੂਰ ਕਰ ਰਹੀ ਸੀ।

ਦੂਜੇ ਪਾਸੇ ਅਮਰ ਮਜਬੂਰ ਸੀ, ਸ਼ਕਤੀ ਏਨੀ ਬਦ-ਸ਼ਕਲ ਸੀ ਕਿ ਲੱਖ ਚਾਹੁਣ ਦੇ ਬਾਵਜੂਦ ਵੀ ਅਮਰ ਉਹਦੇ ਲਾਗੇ ਨਾ ਹੋ ਸਕਿਆ।

ਉਹ ਬੜੇ ਕਲੇਸ਼ ਦੀ ਹਾਲਤ ਵਿਚ ਬਿਸਤਰੇ ਉਤੇ ਸਉਂ ਜਾਂਦਾ ਤੇ ਸ਼ਕਤੀ ਆਪਣੇ ਬਿਸਤਰੇ ਉਤੇ ਸਉਂ ਜਾਂਦੀ ਅੰਗਿਆਰਾਂ ਦੀਆਂ ਸੇਜਾਂ ਉਤੇ ਜੁਆਨੀਆਂ ਭੁਜਦੀਆਂ ਰਹਿੰਦੀਆਂ।

ਆਖ਼ਰ ਇਹ ਜਮੂਦ ਹੁਣ ਟੁਟੇ ਗਾ ਕਿਵੇਂ ? ਅਮਰ ਹਰ ਵੇਲੇ ਇਹੋ ਹੀ ਸੋਚਦਾ ਰਹਿੰਦਾ, ਆਖ਼ਰ ਲੋਕੀਂ ਕੁਨੈਣ ਮਿਕਚਰ ਪੀ ਲੈਂਦੇ ਨੇ, ਸ਼ਰਾਬ ਪੀ ਲੈਂਦੇ ਨੇ, ਜ਼ਹਿਰ ਤਕ ਪੀ ਜਾਂਦੇ ਨੇ ਸ਼ਕਤੀ ਜ਼ਹਿਰ ਤੋਂ ਕੌੜੀ ਤਾਂ ਨਹੀਂ ਸੀ, ਫਿਰ ? ਅਮਰ ਨੂੰ ਸਮਝ ਨਹੀਂ ਸੀ ਆ ਰਹੀ ਕਿ ਇਸ ਹਕੀਕਤ ਨੂੰ ਝੁਠਲਾਇਆ ਜਾਵੇ।

ਸ਼ਕਤੀ ਨੇ ਦੋ ਰਾਤਾਂ ਤਾਂ ਇਸ ਆਸ ਵਿਚ ਬਿਤਾ ਛਡੀਆਂ ਸਨ ਕਿ ਅਮਰ ਠੀਕ ਹੋ ਜਾਏਗਾ, ਤੀਜੀ ਉਹ ਬਹੁਤ ਬੇ-ਚੈਨ ਰਹੀ ਸੀ, ਚੌਥੀ ਰਾਤ ਉਹਨੂੰ ਨਾਗਣ ਵਾਂਗ ਫੁਰਾਟੇ ਮਾਰਦੀ ਜਾਪੀ ਸੀ, ਆ ਮੁਹਾਰਾ ਉਹਦਾ ਰੋਣ ਨਿਕਲ ਗਿਆ ਸੀ, ਤੇ ਅਮਰ ਨੇ ਉਹਦੀਆਂ ਹਿਚਕੀਆਂ ਸੁਣ ਲਈਆਂ ਸਨ।

ਤੇ ਅਜ ਪੰਜਵਾਂ ਦਿਨ ਸੀ, ਕੁਝ ਘੰਟਿਆਂ ਪਿਛੋਂ ਰਾਤ ਨੇ ਆ ਹੀ ਜਾਣਾ ਸੀ, ਉਹਨੂੰ ਇਹ ਪੰਜਵੀਂ ਰਾਤ ਵੀ ਜ਼ਹਿਰ ਕਰ ਕੇ ਸੰਘ ਤੋਂ ਹੇਠਾਂ ਉਤਾਰਨੀ ਪਵੇ ਗੀ, ਜ਼ਹਿਰ ਤੇ ਉਹ ਜ਼ਹਿਰ ਦੇ ਖ਼ਿਆਲ ਨਾਲ ਹੀ ਕਾਇਰ ਜਿਹਾ ਹੋ ਹੋ ਜਾਂਦਾ।

ਆਖ਼ਰ ਉਸ ਨੂੰ ਹੱਲ ਲੱਭ ਹੀ ਪਿਆ।

ਗੱਲ ਮਾਮੂਲੀ ਸੀ, ਜਦ ਤਕ ਉਹਦੀ ਅਕਲ ਕੰਮ ਕਰਦੀ ਸੀ ਉਹਨੂੰ ਇਹਸਾਸ ਰਹਿੰਦਾ ਸੀ, ਕਿ ਸ਼ਕਤੀ ਬਦਸ਼ਕਲੀ ਹੈ, ਜੇ ਉਹ ਅਕਲ ਨੂੰ ਸ਼ਰਾਬ ਵਿਚ ਡੋਬ ਦਵੇ ਤਾਂ ਉਸ ਇਹਸਾਸ ਦਾ ਖ਼ਾਤਮਾ ਹੋ ਸਕਦਾ ਸੀ ਵਕਤੀ ਤੌਰ ਤੇ, ਤੇ ਉਹਨੇ ਸ਼ਰਾਬ ਦਾ ਸਹਾਰਾ ਲਿਆ, ਵਿਸਕੀ ਦੇ ਪੰਜ ਪੈੱਗ ਪੀ ਕੇ ਰਾਤ ਦੇ ਸਾਢੇ ਨੌਂ ਵਜੇ ਉਹ ਘਰ ਦਾ ਦਰਵਾਜ਼ਾ ਲੰਘਿਆ ਤਾਂ ਅਗੋ ਲਾਲ ਸੂਹੀ ਸਾੜ੍ਹੀ ਵਿਚ ਸੱਜੀ ਸੋਫੇ ਉਤੇ ਬੈਠੀ ਸ਼ਕਤੀ ਅਮਰ ਨੂੰ ਉਡੀਕ ਰਹੀ ਸੀ। ਰੇਡੀਓ ਚੋਂ ਖਿੱਲਰ ਰਿਹਾ ਸੰਗੀਤ ਉਹਦੀ ਇਕੱਲ ਦਾ ਸਾਥੀ ਬਣ ਰਿਹਾ ਸੀ।

ਅਮਰ ਨੂੰ ਉਸ ਸਮੇਂ ਸ਼ਕਤੀ ਇਕ ਕੁੜੀ ਨਜ਼ਰ ਆਈ, ਜੇ ਉਹ ਸ਼ਰਾਬੀ ਨਾ ਹੁੰਦਾ ਤਾਂ ਸ਼ਕਤੀ ਨੂੰ ਨਜ਼ਰ ਭਰ ਕੇ ਉਹ ਵੇਖ ਵੀ ਨਾ ਸਕਦਾ, ਪਰ ਜ਼ਹਿਰ ਦਾ ਮੁਕਾਬਲਾ ਕਰਨ ਲਈ ਅਮਰ ਦੇ ਅੰਦਰ ਜ਼ਹਿਰ ਠਾਠਾਂ ਮਾਰ ਰਹੀ ਸੀ।

ਤੇ ਉਸ ਰਾਤ ਜ਼ਹਿਰ ਨੇ ਜ਼ਹਿਰ ਨੂੰ ਮਾਰ ਛਡਿਆ।

੯

ਅਗਲੇ ਭਲਕ ਸਵੇਰੇ ਜਦੋਂ ਅਮਰ ਦੀ ਅੱਖ ਖੁਲ੍ਹੀ ਤਾਂ ਸ਼ਕਤੀ ਘੁਰਾੜੇ ਮਾਰ ਰਹੀ ਸੀ, ਰਾਤ ਤੇ ਹਨੇਰੇ ਤੇ ਸ਼ਰਾਬ ਦੇ ਨਸ਼ੇ ਵਿਚ ਸ਼ਕਤੀ ਜੋ ਉਸ ਨੂੰ ਜਾਪੀ ਸੀ, ਉਹ ਸਵੇਰੇ ਦੀ ਰੌਸ਼ਨੀ ਵਿਚ ਨਹੀਂ ਸੀ ਰਹੀ।

ਅਮਰ ਪਲੰਘ ਤੋਂ ਉਠਿਆ ਤੇ ਦਾਤਣ ਮੂੰਹ ਵਿਚ ਪਾ ਕੇ ਬਾਹਰ ਵਿਹੜੇ ਵਲ ਨਿਕਲ ਗਿਆ।

ਰਸੋਈ ਵਿਚ ਨੌਕਰਾਣੀ ਆ ਚੁਕੀ ਸੀ, ਉਹ ਨਾਸ਼ਤਾ ਤਿਆਰ ਕਰ ਰਹੀ ਸੀ, ਸੂਰਜ ਕਾਫ਼ੀ ਉੱਚਾ ਹੋ ਗਿਆ ਸੀ, ਪਰ ਸ਼ਕਤੀ ਅਜੇ ਵੀ ਘੁਰਾੜੇ ਮਾਰ ਰਹੀ ਸੀ।

ਬਾਹਰ ਸੜਕ ਤੇ ਟਾਂਗਾ ਰੁਕਣ ਦੀ ਆਵਾਜ਼ ਆਈ, ਅਮਰ ਨੇ ਸੋਚਿਆ ਕਿ ਵੇਖੇ, ਉਹਨੂੰ ਮਿਲਣ ਕੌਣ ਆਇਆ ਏ, ਫਿਰ ਉਹਨੇ ਸੋਚਿਆ ਕਿ ਮੈਨੂੰ ਭਲਾ ਕਿਨ੍ਹੇ ਮਿਲਣ ਔਣਾ ਏਂ, ਇਹ ਸੋਚ ਕੇ ਉਹ ਬੈਠਾ ਰਿਹਾ।

ਸੜਕ ਤੋਂ ਗੱਲਾਂ ਦੀ ਆਵਾਜ਼ ਨੇੜੇ ਨੇੜੇ ਆ ਰਹੀ ਸੀ, ਫਿਰ ਅਮਰ ਦੇ ਘਰ ਦਾ ਦਰਵਾਜ਼ਾ ਕਿਸੇ ਨੇ ਠਕੋਰਿਆ।

ਅਮਰ ਨੇ ਵੇਖਿਆ ਕਿ ਸ਼ਕਤੀ ਅਧੱੜਵੰਜੀ ਲੰਮੀ ਪਈ ਅਜੇ ਵੀ ਘੁਰਾੜੇ ਮਾਰ ਰਹੀ ਸੀ, ਉਹ ਕਮਰੇ ਚੋਂ ਨਿਕਲ ਕੇ ਬੈਠਕ ਵਿਚ ਪੁਜਾ ਤੇ ਦਰਵਾਜ਼ਾ ਖੋਲ੍ਹ ਦਿੱਤਾ, ਉਹਦੀ ਹੈਰਾਨੀ ਦੀ ਹੱਦ ਨਾ ਰਹੀ।

"ਓ-ਹੋ...ਹੋ-ਹੋ...ਤੁਸੀਂ...? ਧੰਨ ਭਾਗ ਮੇਰੇ...!" ਅਮਰ ਇਕੋ ਸਾਹੜੇ ਆਖੀ ਗਿਆ, ਜਿਵੇਂ ਉਹਨੂੰ ਯਕੀਨ ਨਾ ਆ ਰਿਹਾ ਹੋਵੇ।

"ਜੀ ਸਰਕਾਰ, ਅਸੀਂ ਹਾਂ, ਨਿਰਮਲ ਨੇ ਜ਼ਿੱਦ ਕੀਤੀ ਕਿ ਦਿਲੀ ਤੁਹਾਨੂੰ ਮਿਲ ਕੇ ਲਖਨਊ ਜਾਵਾਂ ਗੇ ਤੇ ਅਸੀਂ ਇਕ ਘੰਟੇ ਤੋਂ ਪੁਲਸ ਵਾਂਗ ਤੁਹਾਡਾ ਘਰ ਲਭ ਰਹੇ ਸਾਂ!" ਮਨੋਹਰ ਨੇ ਸਫ਼ਾਈ ਪੇਸ਼ ਕੀਤੀ।

"ਬਈ ਬਾਹ, ਪਾਤਸ਼ਾਹੋ ਇਹ ਤਾਂ ਘਰ ਹੀ ਤੁਹਾਡਾ ਏ!" ਅਮਰ ਨੇ ਨਿਰਮਲ ਨੂੰ ਤਕਿਆ, ਉਹ ਰਾਤ ਦੇ ਸਫ਼ਰ ਨਾਲ ਬੜੀ ਸੋਹਣੀ ਵਖਾਈ ਦੇ ਰਹੀ ਸੀ, ਸੂਟ ਨੂੰ ਅਨੇਕਾਂ ਭੰਨ ਪਏ ਹੋਏ ਸਨ, ਇੰਜਨ ਦੇ ਧੂੰਏਂ ਨਾਲ ਚਿਹਰਾ ਐਦਾਂ ਦਿਸ ਰਿਹਾ ਸੀ, ਜਿਵੇਂ ਚੰਦਰਮਾਂ ਤੇ ਦਾਗ਼ ਪਏ ਹੋਏ ਹੋਣ, ਵਾਲ ਪ੍ਰੇਸ਼ਾਨ, ਪਲਕਾਂ ਨੀਂਦਰ ਨਾਲ

ਭਾਰੀਆਂ ਭਾਰੀਆਂ !

"ਤੁਸਾਂ ਏਥੇ ਆ ਕੇ ਬੜੀ ਮਿਹਰਬਾਨੀ ਕੀਤੀ ਏ !" ਅਮਰ ਨੇ ਨਿਰਮਲ ਨੂੰ ਆਖਿਆ।

ਏਨੇ ਚਿਰ ਵਿਚ ਟਾਂਗੇ ਵਾਲੇ ਨੇ ਸਾਮਾਨ ਲਾਹ ਕੇ ਸੜਕ ਤੇ ਰਖ ਦਿਤਾ ਸੀ।

"ਤੁਸੀਂ ਬਾਹਰ ਹੀ ਖਲੋਤੇ ਰਹੋ ਗੇ ? ਅੰਦਰ ਚਲੋ", "ਹਾਂ ਬਈ ਭਲਵਾਨਾਂ, ਇਹ ਸਾਮਾਨ ਅੰਦਰ ਲੈ ਆ, ਮੇਰਾ ਵੀਰ !" ਅਮਰ ਨੇ ਨਿਰਮਲ ਤੇ ਮਨੋਹਰ ਨੂੰ ਆਖ ਕੇ ਨਾਲ ਹੀ ਟਾਂਗੇ ਵਾਲੇ ਨੂੰ ਆਖਿਆ, ਉਹ ਬਹੁਤ ਖ਼ੁਸ਼ੀ ਸੀ, ਜਿਵੇਂ ਉਸ ਨੂੰ ਦੁਝ ਲਭ ਪਿਆ ਹੋਵੇ।

"ਜੇ ਮੇਰਾ ਕਾਮ ਨਹੀਂ ਹੈ ਸਾਬ !" ਟਾਂਗੇ ਵਾਲਾ ਭਲਵਾਨ ਹੀ ਬਣ ਕੇ ਦਸਣ ਲਗਾ।

"ਉੱਲੂ ਦਾ ਪੱਠਾ ਨਾ ਹੋਵੇ ਤਾਂ, ਸਾਮਾਨ ਅੰਦਰ ਰੱਖਦਾ ਏਂ ਕਿ ਨਹੀਂ !" ਅਮਰ ਨੇ ਲਾਲ ਅੱਖਾਂ ਕੱਢ ਕੇ ਗਰਜਦਿਆਂ ਹੋਇਆਂ ਕਿਹਾ।

ਟਾਂਗੇ ਵਾਲਾ ਸ਼ਸ਼ੋ-ਪੰਜ ਵਿਚ ਪੈ ਗਿਆ, ਸ਼ਾਇਦ ਉਹ ਅੰਦਾਜ਼ਾ ਲਾ ਰਿਹਾ ਸੀ, ਕਿ ਇਹ ਧਮਕੀ ਹੀ ਹੈ ਜਾਂ...ਪਰ ਜਦ ਉਹਨੇ ਅਮਰ ਦੇ ਜਿਸਮ ਵਲ ਤਕਿਆ ਤਾਂ ਆਪਣਾ ਇਰਾਦਾ ਬਦਲ ਦਿਤਾ।

"ਮੈਂ ਲੈ ਚਲਦਾ ਹਾਂ ?" ਮਨੋਹਰ ਝਗੜੇ ਤੋਂ ਡਰਦਾ ਸੀ।

"ਨਹੀਂ ਜੀ, ਇਹੋ ਹੀ ਚੁਕੇ ਗਾ ਇਹਦੀ ਕੀ ਮਜਾਲ ਏ ਜੋ ਨਾ ਚੁਕੇ !" ਤੇ ਅਮਰ ਤਣ ਕੇ ਖਲੋ ਗਿਆ।

ਟਾਂਗੇ ਵਾਲਾ ਸਾਮਾਨ ਚੁਕ ਰਿਹਾ ਸੀ, ਤੇ ਨਿਰਮਲ ਅਮਰ ਵਲ ਵੇਖ ਕੇ ਮੁਸਕਰਾ ਰਹੀ ਸੀ।

ਨਿਰਮਲ ਮਨੋਹਰ ਤੇ ਅਮਰ ਅੰਦਰ ਚਲੇ ਗਏ, ਮਨੋਹਰ ਨੇ ਬੈਠਕ ਵਲ ਤਕਿਆ ਜੋ ਬੈਠਕ ਨਹੀਂ ਸੀ ਬਲਕਿ ਅੱਛਾ ਖ਼ਾਸਾ ਡਰਾਇੰਗ ਰੂਮ ਸੀ।

ਵਧੀਆ ਕੀਮਤੀ ਸੋਫ਼ਾ ਸੈਟ ਸਾਗਵਾਨ ਦਾ ਮਹਕਿਦਾ ਫਰਨੀਚਰ ਫਰਸ਼ ਉਤੇ ਦਰੀ ਤੇ ਦਰੀ ਉਤੇ ਸ਼ਾਨਦਾਰ ਗ਼ਲੀਚਾ, ਖ਼ੂਬਸੂਰਤ ਰੇਡੀਓ, ਤੇ ਵਾਰਡਰੋਬ ਮਨੋਹਰ ਨੇ ਠੰਢਾ ਜਿਹਾ ਸਾਹ ਲਿਆ ਤੇ ਵਾਰਡਰੋਬ ਦੇ ਕੱਦ ਆਦਮ ਸ਼ੀਸ਼ੇ ਵਿਚ ਆਪਣੀ ਸ਼ਕਲ ਵੇਖਣ ਲਗ ਪਿਆ।

ਟਾਂਗੇ ਵਾਲਾ ਸਾਮਾਨ ਰਖ ਕੇ ਇਕ ਨੁਕਰੇ ਖਲੋ ਗਿਆ ਤੇ ਅਮਰ ਨੇ ਤਪਾਈ ਤੋਂ ਪਰਸ ਚੁਕਦਿਆਂ ਟਾਂਗੇ ਵਾਲੇ ਨੂੰ ਪੁਛਿਆ।

"ਕਿੰਨੇ ਪੈਸੇ ਭਲਵਾਨ ?"

"ਮੈਂ ਦੇਂਦਾ ਹਾਂ ਪੈਸੇ !" ਮਨੋਹਰ ਨੂੰ ਹੁਣ ਚੇਤਾ ਆਇਆ ਕਿ ਟਾਂਗੇ ਵਾਲੇ ਨੂੰ ਪੈਸੇ ਵੀ ਦੇਣੇ ਹਨ ।

"ਤੁਸੀਂ ਰਹਿਣ ਦਿਓ ਜੀ, ਪੈਸੇ ਮੈਂ ਦੇਣੇ ਨੇ !" ਅਮਰ ਨੇ ਹੌਲੀ ਦੇਣੀ ਕਿਹਾ ।

"ਜੀ ਡੇਢ੍ਹ ਰੁਪਿਆ !" ਬੜੀ ਹਲੀਮੀ ਨਾਲ ਟਾਂਗੇ ਵਾਲ ਨੇ ਆਖਿਆ ।

"ਲੈ ਫੜ ਦੋ ਰੁਪਏ !" ਅਮਰ ਦੋ ਰੁਪਿਆਂ ਦਾ ਨਵਾਂ ਨਕੋਰ ਨੋਟ ਟਾਂਗੇ ਵਾਲੇ ਵਲ ਵਧਾਇਆ ।

ਅੱਲਾ ਤੁਆਲਾ ਕਮਾਈ ਬਰਕਤ ਦੇ ਹਜ਼ੂਰ !" ਟਾਂਗੇ ਵਾਲਾ ਦੁਆਵਾਂ ਦੇਂਦਾ ਬਾਹਰ ਨੂੰ ਚਲਾ ਗਿਆ ।

"ਤੂੰ ਖਲੋਤੀ ਹੀ ਏਂ ਨਿਰਮਲ ਬੈਠ ਜਾ ਨਾ !" ਅਮਰ ਨੇ ਬੜੀ ਹਲੀਮੀ ਨਾਲ ਨਿਰਮਲ ਨੂੰ ਆਖਿਆ ਨਿਰਮਲ ਕਮਰੇ ਦੇ ਕੀਮਤੀ ਸਾਮਾਨ ਵਲ ਵੇਖੀ ਹੀ ਜਾ ਰਹੀ ਸੀ ।

ਨਿਰਮਲ ਤੇ ਨਾ ਬੈਠੀ, ਪਰ ਮਨੋਹਰ ਬੈਠ ਗਿਆ ।

"ਸ਼ਕਤੀ ਕਿਥੇ ਹੈ ?" ਨਿਰਮਲ ਨੇ ਅਮਰ ਤੋਂ ਪੁਛਿਆ ।

"ਅੰਦਰ ਸੁਤੀ ਪਈ ਏ ।"

"ਏਧਰ ?" ਨਿਰਮਲ ਦਰਵਾਜ਼ੇ ਵਲ ਇਸ਼ਾਰਾ ਕਰ ਕੇ ਬੋਲੀ ।

"ਹਾਂ ਹਾਂ...ਲੰਘ ਜਾ ਅੰਦਰ !"

ਨਿਰਮਲ ਅੰਦਰ ਚਲੀ ਗਈ, ਅੰਦਰ ਸ਼ਕਤੀ ਅਧਰਵੰਜੀ ਪਈ ਹੋਈ ਅਜੇ ਤੀਕ ਘੁਰਾੜੇ ਮਾਰ ਰਹੀ ਸੀ ।

"ਨੀ ਸ਼ਕਤੀਏ, ਉਠ ਕੁੜੇ ਦੁਪਹਿਰਾ ਹੋਣ ਲਗਾ ਏ !" ਤੇ ਨਿਰਮਲ ਨੇ ਜ਼ੋਰ ਨਾਲ ਸ਼ਕਤੀ ਨੂੰ ਹਲੂਣਿਆਂ ।

"ਮੈਨੂੰ ਅਜੇ ਸੌਣ ਦਿਓ ।" ਸ਼ਕਤੀ ਨੇ ਲੜਖੜੌਂਦੀ ਹੋਈ ਆਵਾਜ਼ ਵਿਚ ਕਿਹਾ ਤੇ ਪਾਸਾ ਮੋੜ ਕੇ ਪੈ ਗਈ ।

"ਉਠੇਂ ਗੀ ਕਿ ਪਾਣੀ ਦੀ ਬਾਲਟੀ ਲਿਆ ਕੇ ਪਾਵਾਂ ? ਕੁੜੇ ਵੇਖ ਤਾਂ ਸਹੀ ਕੌਣ ਆਇਆ ਏ ?" ਆਖਦਿਆਂ ਨਿਰਮਲ ਨੇ ਸ਼ਕਤੀ ਨੂੰ ਚੰਗੀ ਤਰ੍ਹਾਂ ਹਿਲੂਣਿਆਂ ।

"ਐਂ...ਕੌਣ ਆਇਆ ਹੈ ?" ਆਖ ਕੇ ਸ਼ਕਤੀ ਨੇ ਅੱਖਾਂ ਖੋਲ੍ਹੀਆਂ ਤੇ ਨਿਰਮਲ ਨੂੰ ਤਕ ਕੇ ਬੜੀ ਕਾਹਲੀ ਨਾ ਉਠ ਬੈਠੀ ।

"ਨੀ ਨਿਰਮਲ, ਕੁੜੇ ਭੈਣਾਂ ਤੂੰ ? ਕਦ ਆਈ ਏਂ ?" ਆਖਦੀ ਹੋਈ ਸ਼ਕਤੀ

ਨਿਰਮਲ ਨੂੰ ਚੰਬੜ ਗਈ।

ਕਪੜੇ ਤਾਂ ਪਾ ਲੈ !" ਆਖਦਿਆਂ ਨਾਲ ਹੀ ਨਿਰਮਲ ਨੇ ਸ਼ਕਤੀ ਦੇ ਕੰਨ ਵਿਚ ਕੁਝ ਆਖਿਆ ਸ਼ਕਤੀ ਸ਼ਰਮਾ ਕੇ ਰਹਿ ਗਈ।

"ਹਿੱਸ਼...!"

ਤੇ ਸਰਹਾਣੇ ਪਈ ਸਾੜ੍ਹੀ ਉਹਨੇ ਪੇਟੀ ਕੋਟ ਉਦਾਲੇ ਵਲ੍ਹੇਟ ਲਈ ਬਲਾਊਜ਼ ਠੀਕ ਕੀਤਾ ਤੇ ਉਂਗਲਾਂ ਨਾਲ ਵਾਲ ਸੁਆਰਦੀ ਹੋਈ ਉਠ ਕੇ ਖਲੋ ਗਈ।

"ਹੋਰ ਕੌਣ ਆਇਆ ਏ !" ਸ਼ਕਤੀ ਖ਼ੁਸ਼ੀ ਵਿਚ ਝੱਲੀ ਹੋ ਰਹੀ ਸੀ।

"ਤੇਰੇ ਜੀਜਾ ਜੀ।"

"ਕਿਥੇ ਹਨ ਉਹ ?"

"ਡਰਾਇੰਗ ਰੂਮ ਅੰਦਰ !"

"ਆ ਫਿਰ ਚਲੀਏ...?" ਆਖਦੀ ਹੋਈ ਨਿਰਮਲ ਨੂੰ ਆਪਣੇ ਮਗਰ ਔਣ ਦਾ ਇਸ਼ਾਰਾ ਕਰ ਕੇ ਸ਼ਕਤੀ ਡਰਾਇੰਗ ਰੂਮ ਵਲ ਵਧੀ।

ਡਰਾਇੰਗ ਰੂਮ ਅੰਦਰ ਸਾਰੇ ਜਮ੍ਹਾਂ ਹੋ ਗਏ ਤੇ ਉਘੜ ਦੁਘੜੀਆਂ ਗੱਲਾਂ ਸ਼ੁਰੂ ਹੋ ਗਈਆਂ, ਅਮਰ ਦਾਤਣ ਚਿੱਥਦਾ ਹੋਇਆ ਬਾਹਰ ਚਲਾ ਗਿਆ।

ਪੰਦਰਾਂ ਮਿੰਟਾਂ ਪਿਛੋਂ ਨਹਾ ਕੇ ਅਮਰ ਉਨ੍ਹਾਂ ਵਿਚ ਆਣ ਬੈਠਾ।

"ਮੇਰਾ ਖ਼ਿਆਲ ਏ ਕਿ ਤੁਸੀਂ ਲੋਕ ਵੀ ਨਹਾ ਲਵੋ !" ਅਮਰ ਨੇ ਸਲਾਹ ਦਿਤੀ।

"ਜੀ ਹਾਂ ਕਿਧਰ ਏ ਗ਼ੁਸਲਖ਼ਾਨਾ !" ਆਖਦੀ ਹੋਈ ਨਿਰਮਲ ਖੜੀ ਹੋ ਗਈ।

"ਆ ਨਿਰਮਲ ਮੈਂ ਦਸਦੀ ਆਂ।" ਕਹਿੰਦੀ ਕਹਿੰਦੀ ਸ਼ਕਤੀ ਵੀ ਉਠ ਖਲੋਤੀ, ਤੇ ਦੋਵੇਂ ਭੈਣਾਂ ਅੰਦਰ ਚਲੀਆਂ ਗਈਆਂ।

"ਮੈਂ ਮਕਾਨ ਨਾ ਵੇਖ ਲਵਾਂ ?" ਆਖਦਾ ਮਨੋਹਰ ਉਠ ਖਲੋਤਾ।

"ਜ਼ਰੂਰ ਵੇਖੋ ਹਜ਼ੂਰ ਆਓ, ਮਕਾਨ ਮੈਂ ਵਿਖਾਲ ਦੇਂਦਾ ਹਾਂ !" ਮਨੋਹਰ ਦੇ ਨਾਲ ਅਮਰ ਉਠ ਕੇ ਤੁਰ ਪਿਆ।

ਦੂਜੇ ਕਮਰੇ ਵਿਚ ਦੋ ਸ਼ਾਨਦਾਰ ਪਲੰਘ ਵਿਛੇ ਹੋਏ ਸਨ ਇਸ ਕਮਰੇ ਵਿਚ ਵੀ ਇਕ ਵਧੀਆ ਅਲਮਾਰੀ ਸੀ; ਜਿਸ ਦੇ ਸਜੇ ਪਾਸੇ ਕੱਦ ਆਦਮ ਸ਼ੀਸ਼ਾ ਸੀ; ਨਾਲ ਹੀ ਸਟੋਰ ਸੀ; ਅਗਲੇ ਪਾਸੇ ਰਸੋਈ ਸੀ, ਓਥੇ ਨੌਕਰਾਣੀ ਨਾਸ਼ਤਾ ਤਿਆਰ ਕਰ ਰਹੀ ਸੀ।

ਮਨੋਹਰ ਨੇ ਸੁਪਨੇ ਵਿਚ ਵੀ ਨਹੀਂ ਸੀ ਸੋਚਿਆ ਕਿ ਅਮਰ ਅਜਿਹੇ ਸਾਫ਼ ਸੁਥਰੇ ਤੇ ਮਹਿੰਗੇ ਫਲੈਟ ਵਿਚ ਰਹਿੰਦਾ ਹੋਵੇ ਗਾ, ਉਹਨੇ ਨੌਕਰਾਣੀ ਰੱਖੀ ਹੋਈ ਹੋਵੇਗੀ,

ਉਹਦਾ ਖ਼ਿਆਲ ਸੀ ਕਿ ਇਕ ਮਾਮੂਲੀ ਜਿਹਾ ਕਮਰਾ ਹੋਵੇਗਾ ਜਿਸ ਵਿਚ ਦੋ ਮੰਜੀਆਂ ਹੋਣ ਗੀਆਂ, ਇਕ ਢਿੱਲੀਆਂ ਚੂਲਾਂ ਵਾਲੀ ਤਪਾਈ ਹੋਵੇ ਗੀ।

ਕੁਝ ਬੰਦੇ ਈਰਖਾ ਨੂੰ ਲੁਕੋ ਨਹੀਂ ਸਕਦੇ, ਮਨੋਹਰ ਵੀ ਉਨ੍ਹਾਂ ਹੋਛਿਆਂ ਬੰਦਿਆਂ ਵਿਚੋਂ ਹੀ ਸੀ, ਉਹ ਅਮਰ ਨੂੰ ਆਪਣੇ ਨਾਲੋਂ ਹਰ ਪਹਿਲੂ ਵਿਚ ਘਟੀਆ ਤੇ ਹੀਣਾ ਵੇਖਣਾ ਚਾਹੁੰਦਾ ਸੀ, ਤਿੰਨ ਸੌ ਰੁਪਿਆ ਤਨਖ਼ਾਹ ਲੈਣ ਦੇ ਬਾਵਜੂਦ ਵੀ ਮਨੋਹਰ ਕੋਲ ਲਖਨਊ ਵਿਚ ਇਹੋ ਜਿਹਾ ਫਲੈਟ ਨਹੀਂ ਸੀ ਇਸ ਇਹਸਾਸ ਨਾਲ ਉਹਦੇ ਮਨ ਨੂੰ ਧੱਕਾ ਜਿਹਾ ਲੱਗਾ ਆਪਣੇ ਸਿਫ਼ਲੇ-ਪਨ ਦਾ ਮੁਜ਼ਾਹਰਾ ਕੀਤੇ ਬਿਨਾਂ ਉਸ ਕੋਲੋਂ ਨਾ ਹੀ ਰਿਹਾ ਗਿਆ।

"ਅਮਰ ਸਾਹਿਬ ਤੁਹਾਡਾ ਫਲੈਟ ਤਾਂ ਬਹੁਤ ਸੋਹਣਾ ਤੇ ਬਹੁਤ ਹੀ ਵੱਡਾ ਏ, ਏਥੇ ਤਾਂ ਘਟੋ ਘਟ ਦਸ ਬੰਦੇ ਰਹਿ ਸਕਦੇ ਨੇ, ਤੁਹਾਨੂੰ ਏਥੇ ਰਹਿੰਦਿਆਂ ਕੁਝ ਓਪਰਾ-ਪਨ ਨਹੀਂ ਲਗਦਾ ?"

"ਜੀ ਨਹੀਂ !" ਅਮਰ ਨੇ ਮੁਸਕਰਾ ਕੇ ਉੱਤਰ ਦਿਤਾ।

"ਇਹ ਫਲੈਟ ਤੁਹਾਡੇ ਕਾਬੂ ਦੇਰ ਤੋਂ ਆਇਆ ਜਾਪਦਾ ਏ !" ਮਨੋਹਰ ਨੇ ਫੇਰ ਸਿਫ਼ਲੇ-ਪਨ ਦਾ ਜਲੂਸ ਕਢਿਆ...।

"ਹਾਂਹੋ ਜੀ !"

"ਕੀ ਕਰਾਇਆ ਦੇਂਦੇ ਓ ਤੁਸੀਂ ?" ਮਨੋਹਰ ਨੇ ਖ਼ਾਨਦਾਨੀ ਰਿਵਾਜ ਵਾਂਗ ਪੁਛਿਆ।

ਨਿਰਮਲ ਆ ਚੁਕੀ ਸੀ, ਉਹ ਆਪਣੇ ਪਤੀ ਦੀਆਂ ਕਮੀਨਗੀਆਂ ਤੋਂ ਤੰਗ ਆ ਚੁਕੀ ਸੀ, ਉਹ ਹਰ ਥਾਂ ਏਦਾਂ ਹੀ ਹਰਕਤਾਂ ਕਰਦਾ ਸੀ, ਉਹ ਈਰਖਾ ਤਾਂ ਨਾ ਕਰ ਸੱਕੀ, ਪਰ ਸ਼ਕਤੀ ਦੀ ਕਿਸਮਤ ਉਤੇ ਹੈਰਾਨ ਜ਼ਰੂਰ ਹੋਈ, ਕਿਥੇ ਸ਼ੀਸ਼-ਮਹਿਲ ਵਰਗਾ ਸਜਿਆ ਹੋਇਆ ਫਲੈਟ ਤੇ ਕਿਥੇ ਭੇਡ ਜਹੀ ਸ਼ਕਤੀ, ਪਤੀ ਦੀ ਗਲ ਉਤੇ ਨਿਰਮਲ ਨੇ ਪਤੀ ਵਲ ਕਹਿਰ ਭਰੀਆਂ ਨਜ਼ਰਾਂ ਨਾਲ ਵੇਖਿਆ, ਉਹ ਕੁਝ ਕਹਿਣ ਹੀ ਲਗੀ ਸੀ ਕਿ ਵਿਚੋਂ ਹੀ ਅਮਰ ਬੋਲ ਪਿਆ।

"ਕੁਲ ਵੀਹ ਰੁਪਏ ਜੀ...!"

"ਹੈਂ, ਸਿਰਫ ਵੀਹ ਰੁਪਏ...? ਸ਼ਾਇਦ ਕੰਟਰੋਲ ਰੇਟ ਤੇ ਹੋਣਾ ਏਂ ? ਨਹੀਂ ਤਾਂ ਡੇਢ੍ਹ ਸੌ ਰੁਪਏ ਤਨਖ਼ਾਹ ਲੈਣ ਵਾਲਾ ਏਦਾਂ ਦਾ ਫਲੈਟ ਕਿਵੇਂ ਰੱਖ ਸਕਦਾ ਏ ?"

"ਇਹ ਕਿਦਾਂ ਦੀਆਂ ਗੱਲਾਂ ਕਰ ਰਹੇ ਓ ਤੁਸੀਂ ?" ਨਿਰਮਲ ਤੋਂ ਬਰਦਾਸ਼ਤ ਨਾ ਹੋ ਸਕਿਆ।

"ਕਿਉਂ ਡਾਰਲਿੰਗ ?" ਮਨੋਹਰ ਨੇ ਢੀਠ ਜਿਹਾ ਹੋ ਕੇ ਪੁਛਿਆ, ਉਹ ਝੁੱਡੂ ਟਾਈਪ ਬੰਦਾ ਸੀ ਤੇ ਘਰ ਵਾਲੀ ਤੋਂ ਦਬਿਆ ਰਹਿੰਦਾ ਸੀ, ਨਿਰਮਲ ਹਰ ਸਮੇਂ ਤੇ ਹਰ ਗਲ ਵਿਚ ਉਸ ਨੂੰ ਲਿਤਾੜਨ ਲਗ ਪਈ ਸੀ।

"ਕੀ ਤੁਹਾਨੂੰ ਇਹ ਵੀ ਪਤਾ ਨਹੀਂ ਕਿ ਇਹ ਮਕਾਨ ਇਨ੍ਹਾਂ ਦਾ ਜ਼ਾਤੀ ਹੈ ?" ਨਿਰਮਲ ਨੇ ਰੋਹ ਭਰੇ ਅੰਦਾਜ਼ ਨਾਲ ਨਿਰਨਾ ਕੀਤਾ।

"ਇਹ ਇਨ੍ਹਾਂ ਦਾ ਮਕਾਨ ਏ ? ਇਨ੍ਹਾਂ ਦੇ ਪਿਤਾ ਹੁਰਾਂ ਨੇ ਬਣਵਾਇਆ ਹੋਵੇ ਗਾ ਤਦ ?" ਮਨੋਹਰ ਨੇ ਫੇਰ ਸਿਰ ਅੜਾਇਆ।

"ਪਿਤਾ ਜੀ ਦਾ ਵੀ ਸੀ, ਪਰ ਹੁਣ ਇਨ੍ਹਾਂ ਦਾ ਹੈ!" ਨਿਰਮਲ ਨੇ ਘੂਰੀ ਵੱਟੀ।

"ਬਾਕੀ ਦੇ ਮਕਾਨ ਵਿਚ ਕੌਣ ਰਹਿੰਦਾ ਏ ?" ਮਨੋਹਰ ਉਨ੍ਹਾਂ ਆਦਮੀਆਂ ਵਿਚੋਂ ਸੀ ਜੀਹਨਾਂ ਉਤੇ ਕਿਸੇ ਗੱਲ ਦਾ ਅਸਰ ਹੁੰਦਾ ਈ ਨਹੀਂ।

"ਉਹ ਕਰਾਏ ਤੇ ਦੇ ਰਖਿਆ ਏ ?" ਸ਼ਕਤੀ ਨੇ ਉਤਰ ਦਿਤਾ।

"ਕਿੰਨਾ ਕੁ ਕਰਾਇਆ ਆਉਂਦਾ ਏ ?" ਮਨੋਹਰ ਸਿਫਲੇ-ਪਨ ਤੋਂ ਬਾਜ਼ ਨਹੀਂ ਸੀ ਆ ਰਿਹਾ।

"ਡੇਢ ਸੌ ਰੁਪਿਆ ਮਹੀਨਾ ?" ਸ਼ਕਤੀ ਨੇ ਉੱਤਰ ਦਿਤਾ।

"ਤੁਸੀਂ ਇਸ ਫਲੈਟ ਵਿਚੋਂ ਵੀ ਇਕ ਕਮਰਾ ਕਰਾਏ ਉਤੇ ਚਾੜ੍ਹ ਸਕਦੇ ਓ ?" ਮਨੋਹਰ ਦੀ ਜੀਭ ਲੁਤਰ ਲੁਤਰ ਚਲ ਰਹੀ ਸੀ।

"ਸਗੋਂ ਮੈਂ ਤਾਂ ਸੋਚ ਰਿਹਾ ਹਾਂ ਕਿ ਸਾਰਾ ਮਕਾਨ ਖ਼ਾਲੀ ਕਰਵਾ ਲਵਾਂ ਕਿਉਂਕਿ ਫਲੈਟ ਤੰਗ ਏ ?" ਅਮਰ ਨੇ ਕਿਹਾ।

"ਕੁਝ ਹੋਰ ਪੁਛ ਗਿਛ ਕਰਨੀ ਏਂ ਤਾਂ ਉਹ ਵੀ ਕਰ ਲਵੋ, ਕੋਈ ਗੱਲ ਰਹਿ ਨਾ ਜਾਵੇ ਕੀ ਇਹੋ ਹੀ ਗੱਲਾਂ ਰਹਿ ਗਈਆਂ ਨੇ ?" ਨਿਰਮਲ ਨੇ ਬੜੇ ਕੌੜੇ ਸ਼ਬਦਾਂ ਵਿਚ ਕਿਹਾ।

ਅਮਰ, ਨਿਰਮਲ ਦੇ ਵਤੀਰੇ ਉਤੇ ਮੁਸਕੁਰਾਇਆ ਉਹਨੇ ਅੰਦਾਜ਼ਾ ਲਾ ਲਿਆ ਕਿ ਇਹ ਉੱਲੂ ਦਾ ਪੱਠਾ ਘਰ ਵਾਲੀ ਦੇ ਸੈਂਡਲ ਹੀ ਚੁਕਦਾ ਹੋਵੇ ਗਾ, ਉਹ ਪਤੀ ਪਤਨੀ ਦੀਆਂ ਗੱਲਾਂ ਤੋਂ ਖ਼ੁਸ਼ ਹੋ ਰਿਹਾ ਸੀ, ਸਾਫ ਜ਼ਾਹਿਰ ਹੋ ਰਿਹਾ ਸੀ, ਕਿ ਨਿਰਮਲ ਆਪਣੇ ਪਤੀ ਤੋਂ ਖ਼ੁਸ਼ੀ ਨਹੀਂ ਸੀ।

ਅਮਰ ਨੇ ਉਸ ਦਿਨ ਦਫ਼ਤਰੋਂ ਛੁੱਟੀ ਲੈ ਲਈ, ਤੇ ਸਾਰੇ ਜਣੇ ਸਾਰਾ ਦਿਨ ਗੱਪਾਂ ਮਾਰਦੇ ਰਹੇ, ਸ਼ਾਮੀ ਸੈਰ ਦਾ ਪ੍ਰੋਗਰਾਮ ਬਣਾ ਕੇ ਸੈਰ ਨੂੰ ਨਿਕਲ ਗਏ।

ਸ਼ਕਤੀ ਦੇ ਤਨ ਉਤੇ ਕੋਈ ਕਪੜਾ ਫਬ ਨਹੀਂ ਸੀ ਰਿਹਾ, ਕਈ ਬਦ-ਸੂਰਤ ਔਰਤਾਂ ਜ਼ਿਆਦਾ ਭੜਕੀਲੇ ਕਪੜੇ ਪਾਣ ਵਿਚ ਆਪਣੀ ਸ਼ਾਨ ਸਮਝਦੀਆਂ ਹਨ।

ਨਿਰਮਲ ਦਾ ਰੰਗ ਰੂਪ ਵਿਆਹ ਤੋਂ ਬਾਦ ਹੋਰ ਨਿੱਖਰ ਗਿਆ ਸੀ, ਮੇਕ-ਅਪ ਤੇ ਭੜਕੀਲੇ ਕਪੜਿਆਂ ਨਾਲ ਉਹ ਸਾਖ਼ਸ਼ਾਤ ਬਿਜਲੀ ਬਣ ਜਾਂਦੀ, ਉਹ ਜਿਥੇ ਦੀ ਲੰਗਦੀ ਰਾਹ ਜਾਂਦੇ ਲੋਕੀਂ ਪਿਛਾਂਹ ਮੁੜ ਮੁੜ ਵੇਖਣ ਲਈ ਮਜਬੂਰ ਹੋ ਜਾਂਦੇ, ਨਿਗਾਹਾਂ ਖੀਲੀਆਂ ਜਾਂਦੀਆਂ।

ਜਦ ਉਹ ਸੈਰ ਲਈ ਬਾਹਰ ਨਿਕਲੇ ਤਾਂ ਐਦਾਂ ਤੁਰ ਰਹੇ ਸਨ, ਜਿਵੇਂ ਸ਼ਕਤੀ ਤੇ ਮਨੋਹਰ ਇਸਤਰੀ ਪਤੀ ਹੋਣ ਤੇ ਅਮਰ ਤੇ ਨਿਰਮਲ ਹੋਣ।

ਅਮਰ ਸਿਗਰਟਾਂ ਦੀ ਡੱਬੀ ਲੈਣ ਵਾਸਤੇ ਇਕ ਦੁਕਾਨ ਉਤੇ ਰੁਕ ਗਿਆ, ਨਿਰਮਲ ਮਨੋਹਰ ਤੇ ਸ਼ਕਤੀ ਆਪੋ ਵਿਚੀਂ ਗੱਲਾਂ ਕਰਦੇ ਕਰਦੇ ਅਗਾਂਹ ਨਿਕਲ ਗਏ।

ਦੁਕਾਨਦਾਰ ਕੋਲ ਰੇਜ਼ਗਾਰੀ ਨਹੀਂ ਸੀ, ਅਮਰ ਦੇ ਦਿਤੇ ਹੋਏ ਦਸਾਂ ਦੇ ਨੋਟ ਨੇ ਵਿਚਾਰੇ ਨੂੰ ਚੱਕਰ ਵਿਚ ਪਾ ਦਿਤਾ ਸੀ।

ਨਿਰਮਲ ਮਨੋਹਰ ਤੇ ਸ਼ਕਤੀ ਤੁਰੇ ਜਾ ਰਹੇ ਸਨ ਰਾਹ ਵਿਚ ਇਕ ਆਵਾਰਾ ਜਹੇ ਮੁੰਡੇ ਨੇ ਨਿਰਮਲ ਨੂੰ ਗੰਦਾ ਜਿਹਾ ਮਖ਼ੌਲ ਕਰ ਦਿਤਾ।

"ਦੁਰ ਫਿਟੇ ਮੂੰਹ...ਦਾਦਣਿਆਂ ਸ਼ਰਮ ਨਹੀਂ ਔਂਦੀ ਤੈਨੂੰ...?" ਨਿਰਮਲ ਨੇ ਛਾਂਟਿਆ।

ਪਰ ਉਹ ਮੁੰਡਾ ਜ਼ਰੂਰਤ ਤੋਂ ਵਧ ਦਲੇਰ ਤੇ ਲਫੰਗਾ ਸੀ, ਨਿਰਮਲ ਦੇ ਛਾਂਟਣ ਦਾ ਉਸ ਨੇ ਉਲਟਾ ਭਾਵ ਲਿਆ ਤੇ ਇਕ ਹੋਰ ਫਹਸ਼ ਮਖ਼ੌਲ ਉਛਾਲ ਮਾਰਿਆ, ਨਿਰਮਲ ਆਪੇ ਤੋਂ ਬਾਹਰ ਹੋ ਗਈ, ਉਹਨੇ ਮਨੋਹਰ ਵਲ ਤਕਿਆ।

"ਤੈਨੂੰ ਸ਼ਰਮ ਨਹੀਂ ਔਂਦੀ ਏਦਾਂ ਦੀਆਂ ਗੱਲਾਂ ਕਰਦੇ ਨੂੰ...!" ਮਨੋਹਰ ਬਾਹਵਾਂ ਟੰਗਦਾ ਹੋਇਆ ਆਖ ਰਿਹਾ ਸੀ।

"ਓਏ ਜਾਹ ਓਏ ਸ਼ਰਮ ਦਿਆ ਮਲਿਔਰਿਆ ਤੇਰੀ......!" ਮੁੰਡੇ ਨੇ ਮਨੋਹਰ ਨੂੰ ਮੂੰਹ ਭਰ ਕੇ ਗਾਲੀ ਥੱਪ ਦਿਤੀ।

"ਸ਼੍ਰੀ ਮਾਨ ਜੀ, ਤਮੀਜ਼ ਨਾਲ ਗਲ ਕਰੋ, ਔਰਤਾਂ ਨੂੰ ਛੇੜਨਾ ਬਦ-ਇਖ਼ਲਾਕੀ ਹੈ!" ਮਨੋਹਰ ਨੇ ਲਖਨਵੀ ਤਹਿਜ਼ੀਬ ਦਾ ਮੁਜ਼ਾਹਿਰਾ ਕੀਤਾ।

ਤੇ ਰਾਹ ਜਾਂਦੇ ਕੁਝ ਲੋਕੀਂ ਤਮਾਸ਼ਾ ਵੇਖਣ ਲਈ ਰੁਕ ਗਏ, ਜੁੱਗਾਂ ਜੁੱਗਾਂ ਦੀ ਪੁਰਾਣੀ ਆਦਤ ਦੇ ਅਨੁਸਾਰ।

ਉਹ ਆਵਾਰਾ ਮੁੰਡਾ ਅਗੋਂ ਸੀਨਾ ਤਾਣ ਕੇ ਖਲੋ ਗਿਆ, ਮਨੋਹਰ ਨੂੰ ਬੁਜ਼ਦਿਲ

ਸਮਝ ਕੇ ਉਹ ਹੋਰ ਸ਼ੇਰ ਹੋ ਗਿਆ।

ਨਿਰਮਲ ਦੀ ਹਾਲਤ ਬਹੁਤ ਤਰਸ ਯੋਗ ਹੋ ਗਈ ਸੀ ਉਹ ਲੋਕਾਂ ਦੀਆਂ ਭੁੱਖੀਆਂ ਨਿਹਾਗਾਂ ਵਿਚ ਘਿਰੀ ਹੋਈ ਅਮਰ ਦੀ ਰਾਹ ਵੇਖ ਰਹੀ ਸੀ, ਉਹਦੇ ਰੂਪ ਨੂੰ ਗਾਲ੍ਹਾਂ ਕੱਢਣ ਵਾਲਾ ਲੋਫਰ ਮੁੰਡਾ ਸੀਨਾ ਤਾਣ ਕੇ ਖਲੋਤਾ ਸੀ ਤੇ ਉਹਦੀ ਜੁਆਨੀ ਦਾ ਰਾਖਾ, ਉਹਦਾ ਪਤੀ ਪ੍ਰਮੇਸ਼੍ਵਰ ਸ਼ਰਾਫ਼ਤ ਉਤੇ ਲੈਕਚਰ ਦਈ ਜਾ ਰਿਹਾ ਸੀ, ਜੇ ਨਿਰਮਲ ਚੁਪ ਚਾਪ ਲੰਘ ਜਾਂਦੀ ਤਾਂ ਗੱਲ ਏਨੀ ਵਧਦੀ ਹੀ ਨਾ, ਜੇ ਉਹ ਹੁਣ ਚੁਪ ਕਰ ਕੇ ਤੁਰ ਪੈਂਦੀ, ਤਾਂ ਲੋਕ ਉਹਦੇ ਉਤੇ ਫਿਕਰੇ-ਬਾਜ਼ੀ ਕਰਦੇ, ਤੇ ਮਨੋਹਰ ਲੈਕਚਰ ਝਾੜੀ ਜਾ ਰਿਹਾ ਸੀ।

"ਜਾਹ ਓਏ ਉੱਲੂ ਦਿਆ ਪੌਹੁੰਚਿਆ, ਨਹੀਂ ਤਾਂ ਦੰਦਾਂ ਦਾ ਸਾਰਾ ਜਬ੍ਹਾੜਾ ਕਢ ਕੇ ਝੋਲੀ ਵਿਚ ਪਾ ਦਿਆਂ ਗਾ ?" ਖਲੋਤੇ ਹੋਏ ਲੋਕੀਂ ਚੁਪ ਸਨ ਤੇ ਬਾਜ਼ਾਰੀ ਆਸ਼ਕ ਦਾ ਹੌਂਸਲਾ ਵਧ ਰਿਹਾ ਸੀ।

ਲੋਕੀਂ ਖਲੋਤੇ ਮੁਸਕੁਰਾ ਰਹੇ ਸਨ, ਜੇ ਮਨੋਹਰ ਉਸ ਮੁੰਡੇ ਉਤੇ ਹੱਥ ਚੁਕ ਦਿੰਦਾ ਤਾਂ ਦੋ ਚਾਰ ਬੰਦੇ ਮਨੋਹਰ ਦੀ ਜ਼ਰੂਰ ਸਹਿਤਾ ਕਰਦੇ, ਪਰ ਮੁਦੱਈ ਹੀ ਕੋੜ੍ਹੀ ਸੀ ਗਵਾਹ ਕਿਵੇਂ ਚੁਸਤ ਹੋ ਜਾਂਦੇ ? ਉਹ ਉਸ ਭੂਏ ਹੋਏ ਹੋਏ ਮੁੰਡੇ ਦੀਆਂ ਗਲਾਂ ਦੇ ਗ਼ਲਤ ਅਰਥ ਲਾ ਲਾ ਕੇ ਖ਼ੁਸ਼ ਹੋ ਰਹੇ ਸਨ।

"ਤੂੰ ਮੈਨੂੰ ਉੱਲੂ ਦਾ ਪਹੁੰਚਾ ਆਖਿਆ ਏ, ਹੈਂ ! ਅੱਛਾ ਠਹਿਰ, ਮੈਂ ਪੁਲਿਸ ਨੂੰ ਬਲੌਂਦਾ ਹਾਂ !" ਮਨੋਹਰ ਡਰ ਭਰੇ ਗ਼ੁੱਸੇ ਨਾਲ ਥਰ ਥਰ ਕੰਬਣ ਲਗ ਪਿਆ ਸੀ, ਤੇ ਲੋਕੀਂ ਖਿੜ ਖਿੜਾ ਕੇ ਹੱਸ ਪਏ।

"ਓਏ ਜਾਹ ਸੱਦ ਲਿਆ ਆਪਣੀ ਮਾਂ ਪੁਲਿਸ ਨੂੰ ਵੀ, ਸਾਲਿਆ ਜੇ ਜਾਨ ਦੀ ਸਲਾਮਤੀ ਚਾਹੁੰਦਾ ਏਂ ਤਾਂ ਇਸ 'ਰੰਡੀ ਮਾਂ' ਨੂੰ ਨਾਲ ਲੈ ਕੇ ਦਫ਼ਾ ਹੋ ਜਾ !" ਗੁੰਡੇ ਨੇ ਨਿਰਮਲ ਵਲ ਇਸ਼ਾਰਾ ਕਰਦਿਆਂ ਕੜਕ ਕੇ ਇਹ ਸ਼ਬਦ ਆਖੇ।

ਨਿਰਮਲ ਦੇ ਮੂੰਹ ਉਤੇ ਕਾਲੋਂ ਫਿਰ ਗਈ।

ਅਮਰ ਉਸ ਮਜ਼ਮੇ ਵਿਚ ਆ ਚੁੱਕਾ ਸੀ ਤੇ ਜਾਣ ਕੇ ਇਕ ਨੁਕਰੇ ਖਲੋਤਾ ਮਨੋਹਰ ਦੀ ਅਣਖ ਤੇ ਨਿਰਮਲ ਦੀ ਬੇ-ਬਸੀ ਦਾ ਮੁਜ਼ਾਹਰਾ ਦੇਖੀ ਜਾ ਰਿਹਾ ਸੀ, ਜਦ ਉਹਨੇ ਨਿਰਮਲ ਨੂੰ 'ਰੰਡੀ' ਕਿਹਾ ਤਾਂ ਅਮਰ ਮਜ਼ਮੇ ਨੂੰ ਚੀਰਦਾ ਹੋਇਆ ਲੋਕਾਂ ਦੇ ਜ਼ਰਾ ਹੋਰ ਅੰਦਰ ਆਣ ਖਲੋਤਾ।

"ਤੁਸੀਂ ਜ਼ਰਾ ਏਥੇ ਠਹਿਰੋ ਮੈਂ ਹੁਣੇ ਪੁਲਿਸ ਨੂੰ ਲਿਔਂਦਾ ਹਾਂ...!" ਆਖ ਕੇ ਮਨੋਹਰ ਨੇ ਜਾਣ ਦੀ ਕੋਸ਼ਿਸ਼ ਕੀਤੀ, ਪਰ ਰਾਹ ਨਾ ਮਿਲਣ ਕਰ ਕੇ ਫਿਰ ਖਲੋ ਗਿਆ,

ਲੋਕੀਂ ਫਿਰ ਖਿੜ ਖਿੜਾ ਕੇ ਹੱਸ ਪਏ।

ਨਿਰਮਲ ਸ਼ਰਮ ਨਾਲ ਪਾਣੀ ਪਾਣੀ ਹੋ ਰਹੀ ਸੀ, ਜ਼ਿੰਦਗੀ ਵਿਚ ਪਹਿਲੀ ਵਾਰੀ ਉਹਦੀ ਏਦਾਂ ਬੇ-ਇਜ਼ਤੀ ਹੋਈ ਸੀ, ਤੇ ਪਤੀ ਦੀ ਬਹਾਦਰੀ ਨੇ ਉਹਦਾ ਸਾਰਾ ਮਾਣ ਮਿੱਟੀ ਵਿਚ ਮਿਲਾ ਦਿਤਾ ਸੀ, ਅਮਰ ਮਜ਼ਮੇ ਨੂੰ ਚੀਰ ਕੇ, ਨਿਰਮਲ ਦੇ ਪਿਛੇ ਆ ਗਿਆ ਸੀ, ਤੇ ਤਮਾਸ਼-ਬੀਨਾਂ ਵਾਂਗ ਹੀ ਬੋਲਿਆ।

"ਹਾਂ ਬਈ ਭਲਵਾਨਾ! ਕੀ ਆਖਿਆ ਸੀ ਤੂੰ ਏਸ ਕੁੜੀ ਨੂੰ?"

"ਸਾਲੀ ਦਾ ਫ਼ੈਸ਼ਨ ਵੇਖੋ ਨਾ, ਕੰਜਰੀ ਬਣੀ ਫਿਰਦੀ ਏ ਕੰਜਰੀ ਤੇ...!"

ਗਲ ਅਜੇ ਉਹਦੇ ਮੂੰਹ ਵਿਚ ਹੀ ਸੀ ਕਿ ਅਮਰ ਨੇ ਭੁੱਖੇ ਸ਼ੇਰ ਵਾਂਗ ਅਗਾਂਹ ਵਧ ਕੇ ਗੁੰਡੇ ਨੂੰ ਦੋਹਾਂ ਹਥਾਂ ਨਾਲ ਗਲੋਂ ਫੜ ਕੇ ਫੁਲਾਦੀ ਪੰਜਿਆਂ ਨਾਲ ਉਹਦੀਆਂ ਰਗਾਂ ਘੁਟ ਦਿਤੀਆਂ, ਉਹਦੇ ਆਨੇ ਬਾਹਰ ਆ ਗਏ ਸਨ।

"ਮਮ...ਮਮ...ਮੈਂ......ਕਿ...ਕਿ......ਕੀ ਗੱਲ ਏ ਜੀ?" ਉਹ ਤੜਫ਼ ਰਿਹਾ ਸੀ।

ਨਿਰਮਲ ਦੇ ਚਿਹਰੇ ਦੀ ਕਾਲੋਂ ਉਡ ਗਈ, ਉਹ ਕਿਸੇ ਗੌਰਵ ਦੇ ਇਹਸਾਸ ਨਾਲ ਉਚੀ ਦੇਣੀ ਬੋਲੀ।

"ਅਮਰ ਜੀ...ਇਹਨੂੰ ਛਡਿਓ ਨਾ ਇਹਨੇ ਮੇਰੀ ਬਹੁਤ ਬੇ-ਇਜ਼ਤੀ ਕੀਤੀ ਏ?

"ਫ਼ਿਕਰ ਨਾ ਕਰ ਤੂੰ, ਵੇਖਦੀ ਜਾ ਜ਼ਰਾ ਤੂੰ!" ਅਮਰ ਨੇ ਅਣਖ ਭਰੇ ਅੰਦਾਜ਼ ਨਾਲ ਕਿਹਾ।

"ਘਬਰਾ ਨਾ ਨਿਰਮਲ, ਮੈਂ ਏਹਦਾ ਦਿਮਾਗ਼ ਦਰੁਸਤ ਕਰ ਦਿਆਂ ਗਾ ਹੁਣ!" ਮਨੋਹਰ ਵੀ ਸ਼ੇਰ ਹੋ ਗਿਆ ਸੀ।

"ਤੁਸੀਂ ਚੁਪ ਰਹੋ ਜੀ, ਤੁਹਾਡਾ ਗ਼ੁੱਸਾ ਬਹੁਤ ਖ਼ਰਾਬ ਹੈ...!" ਨਿਰਮਲ ਨੇ ਮਨੋਹਰ ਨੂੰ ਡਾਂਟਿਆ।

ਅਮਰ ਨੇ ਉਂਗਲਾਂ ਜ਼ਰਾ ਕੁ ਢਿੱਲੀਆਂ ਕਰ ਕੇ ਹੋਰ ਉਹਦੀਆਂ ਰਗਾਂ ਦਬੀਆਂ, ਗੁੰਡੇ ਨੇ ਛੁਡਾਣ ਦੀ ਬਥੇਰੀ ਕੋਸ਼ਿਸ਼ ਕੀਤੀ ਪਰ ਅਮਰ ਵਿਚ ਉਹਦੇ ਨਾਲੋਂ ਦੁਗਣੀ ਜਾਨ ਸੀ, ਉਹਨੇ ਹਿਲਣ ਤਕ ਨਾ ਦਿਤਾ।

"ਬਾਬੂ ਜੀ ਇਹਨੂੰ ਛਡ ਦਿਓ ਹੁਣ, ਨਹੀਂ ਤਾਂ ਮਰ ਜਾਵੇ ਗਾ!" ਕੋਲੋਂ ਹੀ ਕਿਸੇ ਨੇ ਆਖਿਆ।

"ਹਲਾ! ਤਾਂ ਤੂੰ ਵੀ ਇਹਦਾ ਸਾਥੀ ਏਂ!" ਤੇ ਅਮਰ ਨੇ ਉਹਦੇ ਪਟਿਆਂ ਨੂੰ ਫੜਕੇ ਜ਼ੋਰ ਦੀ ਝਟਕਾ ਦਿਤਾ।

"ਮੈਂ ਇਹਦੇ ਨਾਲ ਦਾ ਨਹੀਂ, ਮੈਂ ਤਾਂ ਤੁਹਾਨੂੰ ਓਦਾਂ ਹੀ ਕਿਹਾ !" ਉਹ ਬੰਦਾ ਕੁਰਲਾਇਆ ।

ਅਮਰ ਨੇ ਉਸ ਬੰਦੇ ਨੂੰ ਤਾਂ ਛਡ ਦਿਤਾ, ਪਰ ਮੁੰਡੇ ਦੀ ਗਰਦਨ ਨੂੰ ਦਬਾ ਝਟਕਾ ਦਿੱਤਾ ਤੇ ਛਡ ਦਿਤਾ ।

"ਇਹਨੂੰ ਛਡਣਾ ਨਹੀਂ ਅਮਰ ਜੀ, ਇਹਨੇ ਮੈਨੂੰ ਗੰਦੀਆਂ ਗਾਲ੍ਹਾਂ ਕਢੀਆਂ ਹਨ !" ਨਿਰਮਲ ਦੇ ਅੰਦਰੋਂ ਘਾਇਲ ਇਸਤਰੀਅਤ ਬੋਲੀ, ਉਹਦਾ ਚਿਹਰਾ ਗ਼ੁਸੇ ਨਾਲ ਲਾਲ ਸੂਹਾ ਹੋ ਗਿਆ ਸੀ, ਉਹਦੇ ਬੁਲ੍ਹ ਲਰਜ਼ ਰਹੇ ਸਨ ।

"ਘਬਰਾ ਨਾ ਤੂੰ ਨਿਰਮਲ, ਮੈਂ ਇਹਨੂੰ ਉਹ ਸਜ਼ਾ ਦਿਆਂ ਗਾ ਕਿ, ਕਿ ਅਗੋਂ ਲਈ ਕਿਸੇ ਦੀ ਧੀ ਭੈਣ ਨੂੰ ਮਖ਼ੌਲ ਕਰਨ ਦਾ ਇਹਦਾ ਹੌਂਸਲਾ ਨਹੀਂ ਪਵੇ ਗਾ, ਇਹਦੀ ਮਾਂ ਮੁੰਡੇ ਜਣਨੋ ਹਟ ਜਾਵੇ ਗੀ ?" ਇਹ ਆਖ ਕੇ ਅਮਰ ਨੇ ਕਾੜ੍ਹ ਕਰਦੀ ਮੁੰਡੇ ਦੇ ਚਪੇੜ ਮਾਰੀ, ਲੋਕੀਂ ਪਿਛਾਂਹ ਹਟਣ ਲਗੇ, ਨਿੱਕਾ ਜਿਹਾ ਪਿੜ ਬਣ ਗਿਆ, ਮੁੰਡਾ ਭੁਆਟਣੀ ਖਾ ਕੇ ਡਿਗਣ ਲਗਾ, ਪਰ ਅਮਰ ਨੇ ਉਹਨੂੰ ਜੱਫੀ ਪਾ ਕੇ ਮੁੜ ਖੜਾ ਕਰ ਲਿਆ ।

"ਨਿਰਮਲ ਲਾਹ ਖਾਂ ਜ਼ਰਾ ਸੈਂਡਲ, ਤੇ ਜੜ ਖਾਂ ਇਹਦੇ !" ਅ.ਮ.ਟ ਨੇ ਹਾਕ-ਮਾਨਾ ਅੰਦਾਜ਼ ਵਿਚ ਕਿਹਾ ।

ਨਿਰਮਲ ਦੇ ਮਨ ਦੀ ਗੱਲ ਹੋ ਗਈ, ਉਹਨੇ ਸੈਂਡਿਲ ਲਾਹਿਆ . ਪੰਜ ਦਸ ਉਸ ਮੁੰਡੇ ਦੇ ਤਾਲੂ ਵਿਚ ਜੜ ਦਿਤੇ, ਤੇ ਰੁੱਕ ਗਈ ।

"ਨਿਕਾਰੀਏ ! ਅਜੇ ਤਾਂ ਕੱਖ ਬਣਿਆਂ ਈਂ ਨਹੀ ਘਟੋ ਘਟ, ਇਕੋਤਰ ਸੌ ਤਾਂ ਮਾਰ !" ਅਮਰ ਨੇ ਕੜਕ ਕੇ ਕਿਹਾ ।

ਨਿਰਮਲ ਨੇ ਚਾਰ ਪੰਜ ਹੋਰ ਲਾ ਦਿਤੇ, ਤੇ ਸੈਂਡਿਲ ਪੈਰ ਵਿਚ ਪਾ ਲਿਆ ।

ਲੋਕਾਂ ਵਿਚੋਂ ਕਿਸੇ ਦੀ ਵੀ ਜੁਰੱਅਤ ਨਾ ਹੋਈ ਜੋ ਅਮਰ ਨੂੰ ਰੋਕਦਾ, ਮਹੱਲੇ ਦੇ ਸਾਰੇ ਲੋਕੀਂ ਉਹਦੀ ਬਹਾਦਰੀ ਨੂੰ ਮੰਨਦੇ ਸਨ, ਨਾਲੇ ਚੋਰਾਂ ਤੇ ਚੋਰਾਂ ਦੇ ਹਮੈਤੀਆਂ ਦੇ ਪੈਰ ਨਹੀਂ ਹੁੰਦੇ, ਹੁਣ ਮਜ਼ਮੇਂ ਵਿਚੋਂ ਆਵਾਜ਼ਾਂ ਔਣ ਲਗ ਪਈਆਂ ।

"ਇਹਦੀ ਹਜ਼ਾਮਤ ਜ਼ਰਾ ਢੱਜ ਨਾਲ ਕਰ ਦਿਓ ਹੁਣ ਬਾਬੂ ਜੀ ਲਗ ਤਾਂ ਪਏ ਈ ਓ, ਜ਼ਰਾ ਹੁਣ ਇਹਨੂੰ ਅਕਲ ਆ ਜਾਵੇ, ਇਹਨੇ ਲੋਕਾਂ ਦੀਆਂ ਧੀਆਂ ਭੈਣਾਂ ਦਾ ਇਸ ਸੜਕ ਤੋਂ ਲੰਘਣਾਂ ਹਰਾਮ ਕਰ ਛਡਿਆ ਸੀ !"

"ਚੰਗਾ ਫਿਰ ਜ਼ਰਾ ਪਰ੍ਹਾਂ ਪਰ੍ਹਾਂ ਹਟ ਜਾਵੋ, ਤੇ ਤਮਾਸ਼ਾ ਵੇਖੋ ?" ਅਮਰ ਨੇ ਉਚੀ ਦੇਣੀ ਆਖਿਆ ।

ਲੋਕੀਂ ਹੋਰ ਪਿਛਾਂਹ ਪਿਛਾਂਹ ਹਟਣ ਲਗੇ, ਪਿੜ ਹੋਰ ਵੱਡਾ ਹੋ ਗਿਆ।

ਅਮਰ ਰੁਕ ਗਿਆ, ਉਹਦਾ ਚਿਹਰਾ ਸੁਰਖ਼ ਹੋ ਰਿਹਾ ਸੀ, ਉਹਨੇ ਲੋਕਾਂ ਵਲ ਬੜੇ ਰੋਹ ਨਾਲ ਤਕਿਆ ਤੇ ਸਿਗਰਟ ਲਾਣ ਲਗ ਪਿਆ।

ਉਸੇ ਵੇਲੇ ਇਕ ਅਧਖੜ ਜਿਹਾ ਬੰਦਾ ਮਜਮੇਂ ਅੰਦਰ ਆਇਆ ਤੇ ਤਰਲੇ ਭਰੀ ਆਵਾਜ਼ ਵਿਚ ਬੋਲਿਆ।

"ਬਾਬੂ ਜੀ, ਹੁਣ ਜਾਣ ਦਿਓ, ਜੇ ਬੰਦਾ ਹੋਊ ਤਾਂ ਅਗੋਂ ਲਈ ਇਹਨੂੰ ਅਕਲ ਆ ਜਾਊ ਬਥੇਰੀ ਹੋ ਗਈ ਏ, ਇਸ ਕੁੱਤੇ ਨਾਲ!" ਆਖਦਿਆਂ ਉਸ ਬੰਦੇ ਨੇ ਅਮਰ ਦੇ ਪੈਰ ਫੜ ਲਏ।

"ਕੌਣ ਏਂ ਤੂੰ...!" ਅਮਰ ਨੇ ਗਰਜ ਕੇ ਪੁਛਿਆ।

"ਇਸ ਕੰਬਖ਼ਤ ਦਾ ਪਿਉ!" ਉਹਦੀ ਆਵਾਜ਼ ਲਰਜ਼ ਰਹੀ ਸੀ।

"ਲੈ ਜਾ ਇਸ ਹਰਾਮਜ਼ਾਦੇ ਨੂੰ, ਮੇਰੇ ਅੰਗਾਂ ਸਾਕਾਂ ਨੂੰ ਮਖ਼ੌਲ ਕਰਦਾ ਏ, ਜਾਣਦਾ ਨਹੀਂ ਇਹ ਮੈਨੂੰ?"

"ਇਸ ਤੋਂ ਗ਼ਲਤੀ ਹੋ ਗਈ ਏ ਬਾਬੂ ਜੀ, ਹੁਣ ਇਹਨੂੰ ਬਖ਼ਸ਼ ਦਿਓ, ਮੈਂ ਸਮਝਾ ਦਿਆਂ ਗਾ?" ਪਿਤਾ ਦੀ ਮਮਤਾ ਜਾਗ ਰਹੀ ਸੀ।

ਨਿਰਮਲ, ਸ਼ਕਤੀ ਤੇ ਮਨੋਹਰ, ਅਮਰ ਦੇ ਗੁਸੇ ਤੋਂ ਸਹਿਮ ਗਏ ਸਨ, ਉਹ ਜਾਣਦੇ ਸਨ ਕਿ ਅਮਰ ਦੇ ਜੁਸੇ ਵਿਚ ਜਾਨ ਹੈ, ਪਰ ਉਹ ਕਿਸੇ ਨੂੰ ਏਦਾਂ ਮਾਰ ਵੀ ਸਕਦਾ ਏ, ਇਸ ਗਲ ਦਾ ਉਨ੍ਹਾਂ ਨੂੰ ਸੁਪਨੇ ਵਿਚ ਵੀ ਗਿਆਨ ਨਹੀਂ ਸੀ।

"ਚਲੋ ਹੁਣ ਚਲੀਏ ਅਮਰ ਜੀ, ਦਫ਼ਾ ਕਰੋ ਪਰ੍ਹੇ ਬਥੇਰੀ ਹੋ ਗਈ ਏ!" ਨਿਰਮਲ ਨੇ ਅਮਰ ਦਾ ਮੋਢਾ ਹਿਲੂਣਦਿਆਂ ਕਿਹਾ।

ਅਮਰ ਸਿਗਰਟ ਪੀਂਦਾ ਪੀਂਦਾ ਉਨ੍ਹਾਂ ਦੇ ਅਗੇ ਅਗੇ ਤੁਰ ਪਿਆ, ਜਦ ਤਿੰਨੇ ਜਣੇ ਕਾਫ਼ੀ ਦੂਰ ਨਿਕਲ ਗਏ, ਤਾਂ ਮਨੋਹਰ ਨੇ ਚੁਪ ਨੂੰ ਤੋੜਿਆ।

"ਮੈਂ ਇਹਨੂੰ ਪੁਲਿਸ ਦੇ ਹਵਾਲੇ ਕਰ ਦੇਣਾ ਸੀ?"

"ਐਵੇਂ ਬੜ੍ਹਾਂ ਨਾ ਮਾਰੋ ਜੀ, ਤੁਹਾਡੇ ਜਹੇ ਲੈਕਚਰਾਰ ਤੇ ਅਣਖਹੀਨ ਆਦਮੀ ਨੂੰ ਵੰਗਾਂ ਪਾ ਲੈਣੀਆਂ ਚਾਹੀਦੀਆ ਹਨ, ਜੋ ਆਪਣੀ ਪਤਨੀ ਦੀ ਇਜ਼ਤ ਦੀ ਵੀ ਹਿਫ਼ਾਜ਼ਤ ਨਹੀਂ ਕਰ ਸਕਦਾ!" ਨਿਰਮਲ ਦਾ ਸਬਰ ਟੁਟ ਗਿਆ ਸੀ।

"ਨਹੀਂ ਡਾਰਲਿੰਗ, ਇਉਂ ਨਾ ਸਮਝ ਤੂੰ!" ਮਨੋਹਰ ਢੀਠਾਂ ਵਾਂਗ ਬੋਲਿਆ।

"ਇਉਂ ਨਾ ਸਮਝ ਤੂੰ, ਊਂਹ...ਓਥੇ ਤਾਂ ਤੁਸਾਂ ਲੋਕਾਂ ਨੂੰ ਮਾਰ ਮਾਰ ਕੇ ਤਿਹਾਂ ਲਾ ਛਡਣੀਆਂ ਸਨ, ਹਥ ਵਿਚ ਤਲਵਾਰ ਫੜ ਕੇ ਘੋੜੀ ਉਤੇ ਸਵਾਰ ਹੋ ਕੇ

ਤੁਰ ਪੈਂਦੇ ਨੇ ਲੋਕਾਂ ਦੇ ਘਰੀਂ ਵਿਆਹੁਣ, ਹੋਖਾਂ ਵਡੇ ਤੀਸ ਮਾਰ ਖਾਂ।" ਨਿਰਮਲ ਪਤੀ ਦੀ ਲਾਹ ਪਾਹ ਕਰਨ ਤੇ ਮਜਬੂਰ ਹੋ ਹੀ ਗਈ।

ਅਮਰ ਹਉਕਾ ਭਰ ਕੇ ਮੁਸਕ੍ਰਾਇਆ, ਉਹ ਸੋਚ ਰਿਹਾ ਸੀ ਕਿ "ਇਹ ਆਦਮੀ ਨਿਰਮਲ ਵਾਸਤੇ ਕਿਤਨਾ ਅਜੋੜ ਹੈ ?"

"ਭਲਾ ਜੇ ਉਹਨੂੰ ਕੁਝ ਹੋ ਜਾਂਦਾ ਤਾਂ ?" ਸ਼ਕਤੀ ਦਾ ਦਿਲ ਅਜੇ ਵੀ ਸਹਿਮਿਆ ਹੋਇਆ ਸੀ।

"ਫਿਰ ਕੀ ਪਹਾੜ ਟੁੱਟ ਪੈਂਦਾ ?" ਗਲ ਇਹ ਹੈ ਕਿ ਉਸ ਗ਼ਰੀਬ ਦਾ ਤਾਂ ਕਸੂਰ ਵੀ ਘਟ ਸੀ, ਤੁਸੀਂ ਲੋਕ ਮੋਟੇ ਨਾਲ ਅਜ ਪਹਿਲਾਂ ਵੇਰ ਨਿਕਲੇ ਹੋ, ਇਹਨਾਂ ਲੋਕਾਂ ਸਮਝਿਆ, ਕਿ ਓਪਰੇ ਓ, ਨਹੀਂ ਤਾਂ ਏਥੇ ਕਿਸੇ ਅੰਦਰ ਐਨੀ ਪਾਇਆਂ ਹੈ ਹੀ ਨਹੀਂ, ਮੈਂ ਇਹ ਲੋਕ ਮਾਰ ਮਾਰ ਕੇ ਸਿੱਧੇ ਕੀਤੇ ਹੋਏ ਨੇ, ਇਹ ਲੋਕ ਮੈਨੂੰ ਚੰਗੀ ਤਰ੍ਹਾਂ ਜਾਣਦੇ ਹਨ।

"ਹਾਏ ਮੈਂ ਮਰ ਜਾਂ, ਤੁਸਾਂ ਜਦ ਉਸ ਨੂੰ ਰਗਾਂ ਤੋਂ ਫੜਿਆ ਸੀ, ਤਾਂ ਡੇਲੇ ਉਹਦੇ ਬਾਹਰ ਆ ਗਏ ਸਨ, ਫੇਰ ਕਿਸ ਬੇ-ਦਰਦੀ ਨਾਲ ਮਾਰਿਆ, ਤੁਹਾਡੇ ਦਿਲ ਵਿਚ ਕੁਝ ਵੀ ਭੈ ਨਹੀਂ ਔਂਦਾ ?" ਨਿਰਮਲ ਆਖ ਰਹੀ ਸੀ।

"ਮੇਰੇ ਦਿਲ ਵਿਚ ਕਾਹਦਾ ਭੈ ਔਣਾ ਏਂ ? ਤੂੰ ਸੁਣ ਕੇ ਹੈਰਾਨ ਹੋਵੇਂ ਗੀ ਨਿਰਮਲ, ਕਦੇ ਕਦੇ ਮੈਂ ਸਿਨਮਿਆਂ ਦੇ ਬਦਮਾਸ਼ਾਂ ਨੂੰ ਵੀ ਕੁਟਕਾ ਕਢਦਾ ਹਾਂ, ਇਕ ਵਾਰੀ ਇਕ ਟਾਂਗੇ ਵਾਲੇ ਨੂੰ ਦੋ ਪੈਸਿਆਂ ਪਿਛੇ ਹੀ ਕੁੱਟ ਸੁਟਿਆ ਸੀ !" ਆਖਦਾ ਹੋਇਆ ਅਮਰ ਨਿਰਮਲ ਵਲ ਵੇਖ ਕੇ ਫਿਕੀ ਜਿਹੀ ਹਾਸੀ ਹਸਿਆ।

"ਹੂੰ, ਤਾਂ ਏਸੇ ਈ ਕਰ ਕੇ ਸਾਰੇ ਲੋਕੀ ਚੁਪ ਚਾਪ ਖਲੋਤੇ ਰਹੇ ਸਨ, ਕਿਸੇ ਨੇ ਤੁਹਾਨੂੰ ਹਟਾਣ ਦੀ ਹਿੰਮਤ ਨਾ ਕੀਤੀ, ਮੇਰਾ ਖ਼ਿਆਲ ਹੈ ਕਿ ਤੁਸੀਂ ਅਜਿਹੇ ਨੇਕ ਕੰਮ ਮੁਢੋਂ ਹੀ ਕਰਦੇ ਰਹੇ ਹੋ।" ਮਨੋਹਰ ਦੀ ਜੀਭ ਅਜੇ ਵੀ ਕੈਂਚੀ ਵਾਂਗ ਚਲ ਰਹੀ ਸੀ।

"ਜੇ ਮਰਜ਼ੀ ਏ ਆਖੋ ਮਨੋਹਰ ਸਾਹਿਬ, ਜ਼ਿੰਦਗੀ ਵਿਚ ਅਜਿਹੇ ਕੰਮ ਦੀ ਲੋੜ ਕਦੇ ਆ ਹੀ ਪੈਂਦੀ ਏ, ਅਜ ਪੈ ਹੀ ਗਈ ਸੀ ਨਾ ?" ਅਮਰ ਨੇ ਵੀ ਗੋਲ ਟਿਚਕਰ ਕੀਤੀ।

"ਖ਼ੈਰ ਉਹ ਵੀ ਚੇਤੇ ਈ ਰਖੇ ਗਾ !" ਮਨੋਹਰ ਨੂੰ ਅਜੀਬ ਖ਼ਮੀਰ ਲਗਾ ਹੋਇਆ ਸੀ।

"ਪਰ ਤੁਸੀਂ ਤਾਂ ਖ਼ਾਸ ਤੌਰ ਤੇ ਚੇਤੇ ਰਖੋਗੇ, ਵਾ ਨੀ ਮੇਰੇ ਪਤੀ ਦੀਏ ਅਣਖੇ !" ਨਿਰਮਲ ਨੇ ਲਾਹਣਤ ਪਾਈ।

"ਦਫ਼ਾ ਵੀ ਕਰੋ ਹੁਣ ਇਸ ਘੈਂਸ ਘੈਂਸ ਨੂੰ, ਖ਼ਾਹ ਮਖ਼ਾਹ ਆਪਣੀ ਸ਼ਾਮ ਦੀ ਸੈਰ ਦਾ ਮਜ਼ਾ ਕਿਉਂ ਖ਼ਰਾਬ ਕਰੀ ਜਾ ਰਹੇ ਓ, ਤੁਹਾਡੇ ਵਾਸਤੇ ਇਹ ਘਟਨਾ ਨਵੀਂ ਹੋਵੇ ਗੀ, ਪਰ ਮੇਰਾ ਤਾਂ ਇਨ੍ਹਾਂ ਸਭਿਯਤਾ ਦੇ ਵੈਰੀਆਂ ਨਾਲ ਹਮੇਸ਼ਾਂ ਹੀ ਵਾਹ ਰਿਹਾ ਏ !" ਤੇ ਬੜੀ ਮੁਸ਼ਕਲ ਨਾਲ ਅਮਰ ਨੇ ਗੱਲ ਬਾਤ ਦਾ ਉਹ ਰੁੱਖ ਬਦਲਿਆ।

## ੧੦.

ਤੇ ਉਸ ਰਾਤ ਨਿਰਮਲ ਨੂੰ ਨੀਂਦਰ ਨਾ ਆਈ।

ਜ਼ਿੰਦਗੀ ਵਿਚ ਵਾਪਰੀ ਹੋਈ ਘਟਨਾ ਉਂਜ ਤਾਂ ਮਾਮੂਲੀ ਹੀ ਜਾਪਦੀ ਏ, ਪਰ ਕਦੇ ਕਦੇ ਮਾਮੂਲੀ ਘਟਨਾ ਹੀ ਜ਼ਿੰਦਗੀ ਵਿਚ ਇਕ ਤੂਫ਼ਾਨ ਖੜਾ ਕਰ ਦੇਂਦੀ ਏ, ਨਿਰਮਲ ਨਾਲ ਵੀ ਇਵੇਂ ਹੀ ਹੋਇਆ, ਉਸ ਨੂੰ ਆਪਣੇ ਪਤੀ ਨਾਲ ਇਕ ਕਿਸਮ ਦੀ ਚਿੜ ਜਹੀ ਹੋ ਗਈ, ਪਰ ਇਸਤਰੀ ਆਪਣੇ ਪਤੀ ਨੂੰ ਬਹਾਦਰ ਵੇਖਣਾ ਚਾਹੁੰਦੀ ਏ, ਹਰ ਇਸਤਰੀ ਦਾ ਦਿਲ ਚਾਹੁੰਦਾ ਏ ਕਿ ਮੇਰਾ ਪਤੀ ਉਹਦੇ ਉਤੇ ਹੱਥ ਚੁਕੇ, ਤੇ ਅੱਜ ਨਿਰਮਲ ਦਾ ਉਹ ਭਰਮ ਟੁੱਟ ਚੁੱਕਾ ਸੀ। ਉਹ ਮਨੋਹਰ ਉਤੇ ਪਹਿਲੇ ਦਿਨ ਤੋਂ ਹਾਵੀ ਸੀ,ਪਰ ਅਜ ਵਾਲੀ ਘਟਨਾ ਨੇ ਤਾਂ ਉਸ ਦੇ ਦਿਲ ਅੰਦਰ ਇਕ ਜਵਾਰ-ਭਾਠਾ ਜਹੀ ਪੈਦਾ ਕਰ ਦਿਤੀ ਸੀ।

ਉਸ ਨੂੰ ਤਿੰਨ ਸੌ ਰੁਪਿਆ ਤਨਖ਼ਾਹ ਲੈਣ ਵਾਲੇ ਕਾਇਰ ਪਤੀ ਤੋਂ ਘਿਰਣਾ ਹੋ ਗਈ, ਉਹ ਸੋਚ ਰਹੀ ਸੀ ਕਿ ਮਨੋਹਰ ਨਾਲੋਂ ਉਹ ਕਿਸੇ ਟਾਂਗੇ ਵਾਲੇ ਨਾਲ ਵਿਆਹੀ ਜਾਂਦੀ ਜੋ ਤਿੰਨ ਰੁਪਏ ਰੋਜ਼ ਦੇ ਕਮੌਂਦਾ, ਪਰ ਉਹਦੇ ਰੂਪ ਦੀ ਹਿਫ਼ਾਜ਼ਤ ਤਾਂ ਕਰ ਸਕਦਾ।

ਉਹ ਅਮਰ ਨਾਲ ਹੋਏ ਜ਼ੁਲਮ ਬਾਰੇ ਵੀ ਸੋਚ ਰਹੀ ਸੀ, ਸੋਚਦੀ ਸੋਚਦੀ ਉਹ ਦੂਰ ਨਿਕਲ ਗਈ, "ਆਖ਼ਰ ਸਾਡਾ ਸਮਾਜ ਕਦੋਂ ਤੀਕ ਇਹ ਹਿਮਾਕਤਾਂ ਕਰਦਾ ਰਹੇ ਗਾ, ਚੰਗੀ ਆਮਦਨੀ ਤੋਂ ਇਲਾਵਾ ਲੜਕੀ ਵਾਸਤੇ ਇਕ ਚੰਗਾ ਪਤੀ ਵੀ ਤਾਂ ਹੋਣਾ ਚਾਹੀਦਾ ਏ ? ਜੇ ਆਦਮੀ ਚੰਗੀਆਂ ਇਸਤਰੀਆਂ ਪਸੰਦ ਕਰਦੇ ਨੇ ਤਾਂ ਕੀ ਚੰਗੀਆਂ ਕੁੜੀਆਂ ਚੰਗੇ ਪਤੀ ਨਹੀਂ ਚਾਹੁੰਦੀਆਂ ?"

ਉਹਨੇ ਵਿਆਹ ਤੋਂ ਪਹਿਲਾਂ ਅਮਰ ਨੂੰ ਤਕਿਆ ਸੀ, ਅਮਰ ਨੂੰ ਉਹਨੇ ਦਿਲੋਂ ਪਸੰਦ ਕੀਤਾ ਸੀ, ਸ਼ਕਲ ਤੋਂ ਛੁਟ ਉਹਦਾ ਸਰੀਰ ਵੀ ਸੁੰਦਰ, ਸਿਡੌਲ ਸੀ, ਉਹਦੀਆਂ ਗੱਲਾਂ ਵੀ ਬੜੀਆਂ ਪਿਆਰੀਆਂ ਪਿਆਰੀਆਂ ਤੇ ਮਿੱਠੀਆਂ ਮਿੱਠੀਆਂ ਸਨ, ਤੇ ਹੁਣ

ਉਹਦਾ ਜ਼ਾਤੀ ਮਕਾਨ ਤਨਖ਼ਾਹ ਤੋਂ ਇਲਾਵਾ ਆਮਦਨ ਤੇ ਰਹਿਣ ਸਹਿਣ ਵੇਖ ਕੇ ਉਹ ਚਕਰਾ ਗਈ ਸੀ, ਉਹ ਸੋਚੀ ਹੀ ਜਾ ਰਹੀ ਸੀ...........

"ਇਸ ਚੰਦਰੇ ਸਮਾਜ ਵਿਚ ਕਦੋਂ ਉਹ ਦਿਨ ਆਵੇ ਗਾ, ਜਦੋਂ ਮਾਪੇ ਆਪਣੀਆਂ ਧੀਆਂ ਕੋਲੋਂ ਵੀ ਪੁਛਣ ਗੇ, ਕਿ ਉਹ ਤਿੰਨ ਸੌ ਰੁਪਏ ਜਾਂ ਤਿੰਨ ਹਜ਼ਾਰ ਰੁਪਏ ਮਹੀਨਾ ਕਮਾਣ ਵਾਲੇ ਬਦ-ਸ਼ਕਲ ਤੇ ਬੁਜ਼ਦਿਲ ਪਤੀ ਚਾਹੁੰਦੀਆਂ ਨੇ ਕਿ ਡੇਢ੍ਹ ਸੌ, ਜਾਂ ਪੰਝਤਰ ਰੁਪਏ ਤਨਖ਼ਾਹ ਲੈਣ ਵਾਲੇ ਰਿਸ਼ਟ-ਪੁਸ਼ਟ ਸੁੰਦਰ ਤੇ ਅਣਖੀ ਪਤੀ ਚਾਹੁੰਦੀਆਂ ਹਨ......!"

ਉਹਦੇ ਨਾਲ ਦੇ ਮੰਜੇ ਉਤੇ ਪਿਆ ਮਨੋਹਰ ਘੁਰਾੜੇ ਤੇ ਘੁਰਾੜਾ ਮਾਰ ਰਿਹਾ ਸੀ, ਜਿਵੇਂ ਖਰਾਸ ਚਲ ਰਿਹਾ ਹੋਵੇ, ਤੇ ਨਾਲ ਦੇ ਕਮਰੇ ਵਿਚੋਂ ਅਮਰ ਤੇ ਸ਼ਕਤੀ ਦੀ ਘੁਸਰ ਘੁਸਰ ਸੁਣ ਰਹੀ ਸੀ......ਤੇ......!

ਨਿਰਮਲ ਦੇ ਜਿਸਮ ਉਤੇ ਲੱਖਾਂ ਕੀੜੀਆਂ ਰੀਂਗਣ ਲਗ ਪਈਆਂ, ਉਹਦੇ ਕੰਨ ਤਪ ਰਹੇ ਸਨ, ਪੁੜ-ਪੁੜੀਆਂ ਪਾਟ ਰਹੀਆਂ ਸਨ, ਉਹਨੂੰ ਆਪਣਾ ਤਨ ਕਿਸੇ ਭੱਠੀ ਅੰਦਰ ਭੁਜੱਦਾ ਜਾਪਿਆ, ਤੇ ਨਾਲ ਦੇ ਮੰਜੇ ਉਤੇ ਇਖ਼ਲਾਕ ਸ਼ਰਾਫ਼ਤ ਤੇ ਇਲਮੀ ਡਿਗਰੀਆਂ ਘੁਰਾੜੇ ਮਾਰ ਰਹੀਆਂ ਸਨ।

ਨਿਰਮਲ ਨੇ ਉਠ ਕੇ ਬਿਸਤਰਾ ਲਪੇਟ ਦਿਤਾ, ਤੇ ਨਾਰੀਅਲ ਦੇ ਬਾਣ ਨਾਲ ਉਣੇ ਹੋਏ ਮੰਜੇ ਉਤੇ ਨਕ ਮੂੰਹ ਤੇ ਕੋਮਲ ਜਿਸਮ ਨੂੰ ਰਗੜਣ ਲਗ ਪਈ, ਉਹਨੂੰ ਚੈਨ ਨਾ ਆ ਸਕਿਆ, ਉਹਨੇ ਕਪੜੇ ਵੀ ਲਾਹ ਦਿਤੇ, ਉਹ ਸੋਚ ਰਹੀ ਸੀ,ਕਿ ਮੰਜੇ ਦੀਆਂ ਰੱਸੀਆਂ ਵਿਚ ਜਾਨ ਪੈ ਜਾਵੇ ਤੇ ਉਹਦਾ ਹੱਡ ਹੱਡ ਜਕੜ ਲੈਣ ਤੇ ਨਾਲ ਦੇ ਮੰਜੇ ਉਤੇ ਇਖ਼ਲਾਕ ਦੇ ਘੁਰਾੜਿਆਂ ਦਾ ਖਰਾਸ ਚਲ ਰਿਹਾ ਸੀ।

ਰਾਤ ਬੀਤਦੀ ਗਈ ਆਸਾਂ ਧੁਖਦੀਆਂ ਗਈਆਂ, ਨਿਰਮਲ ਮੰਜੇ ਉਤੇ ਪਾਸੇ ਮਾਰਦੀ ਰਹੀ ਉਹ ਥੱਕ ਗਈ।

ਆਖ਼ਰ ਨੀਂਦਰ ਆ ਹੀ ਗਈ।

ਸਵੇਰੇ ਜਦੋਂ ਮਨੋਹਰ ਜਾਗਿਆ ਤਾਂ ਨਾਲ ਦੇ ਮੰਜੇ ਉਤੇ ਨਿਰਮਲ ਨੂੰ ਪਈ ਵੇਖ ਕੇ ਉਹ ਘਬਰਾ ਗਿਆ।

"ਡਾਰਲਿੰਗ ! ਡਾਰਲਿੰਗ !! ਉਠ...ਵੇਖ ਨਾ, ਕਿੰਨਾਂ ਦਿਨ ਚੜ੍ਹ ਆਇਆ ਏ ?" ਤੇ ਉਹਨੇ ਨਿਰਮਲ ਨੂੰ ਹਿਲੂਣਿਆਂ।

ਨਿਰਮਲ ਨੇ 'ਹੂੰ' ਕੀਤਾ ਤੇ ਪਾਸਾ ਮੋੜ ਕੇ ਦੂਜੀ ਬਾਹੀ ਨਾਲ ਜਾ ਲੱਗੀ।

"...ਡਾਰਲਿੰਗ...ਇਹ ਤੂੰ ਅਜ ਕਿਵੇਂ ਸੁੱਤੀ ਪਈ ਏਂ ? ਕਪੜੇ ਲਾਹ ਕੇ,

ਬਿਸਤਰੇ ਬਿਨਾਂ, ਇਹ ਕਪੜਿਆਂ ਬਗੈਰ ਸੌਣਾ ਭਲਾ ਕਿਥੋਂ ਦੀ ਸ਼ਰਾਫਤ ਹੈ ? ਉਠ ਛੇਤੀ ਕਰ ਕਪੜੇ ਪਾ ?" ਮਨੋਹਰ ਉਚੀ ਉਚੀ ਬੋਲ ਕੇ ਨਿਰਮਲ ਨੂੰ ਹਿਲੂਣ ਰਿਹਾ ਸੀ।

"ਹੈਂ...ਕਪੜੇ...?" ਨਿਰਮਲ ਨੇ ਕਿਹਾ, ਉਹਦਾ ਚਿਹਰਾ ਮਾਤਮੀ ਹੋ ਰਿਹਾ ਹੀ।

"ਹਾਹੋ...ਕਪੜੇ...!"

"ਲਿਆਵੋ ਨਾ ਫਿਰ!" ਉਹਦੇ ਪਤੀ ਨੇ ਉਹਨੂੰ ਕਪੜੇ ਦਿਤੇ, ਤੇ ਉਹ ਪਾਣ ਲਗ ਪਈ।

ਦੂਜੇ ਕਮਰੇ ਵਾਲੇ ਵੀ ਜਾਗ ਚੁੱਕੇ ਸਨ।

"ਮੈਂ ਆ ਸਕਦੀ ਆਂ ?" ਨਿਰਮਲ ਨੇ ਅਮਰ ਦੇ ਦਰਵਾਜ਼ੇ ਅਗੇ ਖਲੋ ਕੇ ਪੁਛਿਆ।

"ਆ ਜਾ ਕੁੜੇ ਨਿੰਮੋਂ!" ਸ਼ਕਤੀ ਨੇ ਚਹਿਕਦਿਆਂ ਹੋਇਆਂ ਲਾਡ ਨਾਲ ਉਤਰ ਦਿਤਾ।

ਨਿਰਮਲ ਅੰਦਰ ਲੰਘ ਗਈ, ਸ਼ਕਤੀ ਮੰਜੇ ਉਤੇ ਪਈ ਹੋਈ ਸੀ ਤੇ ਅਮਰ ਕਮਰੇ ਵਿਚ ਨਹੀਂ ਸੀ।

"ਕੀ ਗਲ ਐ ਨਿਰਮਲ! ਰਾਤੀਂ ਤੂੰ ਸੁੱਤੀ ਨਹੀਂ ?" ਨਿਰਮਲ ਦਾ ਉਤਰਿਆ ਹੋਇਆ ਚਿਹਰਾ ਵੇਖ ਕੇ ਸ਼ਕਤੀ ਨੇ ਪੁਛਿਆ।

"ਕਿਉਂ ਕੀ ਗੱਲ ਏ ਨੀ ?" ਆਖਦੀ ਹੋਈ ਨਿਰਮਲ ਪਲੰਘ ਉਤੇ ਬਹਿ ਗਈ।

"ਇਹ ਤੇਰਾ ਬੇ-ਨੂਰ ਚਿਹਰਾ, ਵੀਰਾਨ ਅੱਖਾਂ, ਅੱਖਾਂ ਦੀਆਂ ਗੰਨੀਆਂ ਭਾਰੀਆਂ ਭਾਰੀਆਂ!" ਸ਼ਕਤੀ ਨੇ ਸਾਰਾ ਨਕਸ਼ਾ ਖਿੱਚ ਦਿਤਾ।

"ਬੜੀਆਂ ਗੱਲਾਂ ਕਰਨ ਲਗ ਪਈ ਏਂ ਸ਼ਕਤੀਏ ਨਿਰਮਲ ਨੇ ਥੱਕੇ ਹੋਏ ਸ਼ਬਦਾਂ ਵਿਚ ਕਿਹਾ।

ਅਮਰ ਡਰਾਇੰਗ ਰੂਮ ਵਿਚ ਅਖ਼ਬਾਰ ਪੜ੍ਹ ਰਿਹਾ ਸੀ, ਸ਼ਕਤੀ ਗੁਸਲਖ਼ਾਨੇ ਵਿਚ ਸੀ, ਮਨੋਹਰ ਕਿਤੇ ਬਾਹਰ ਟਹਿਲ ਰਿਹਾ ਸੀ।

ਨਿਰਮਲ ਅਮਰ ਵਲ ਵੇਖੀ ਜਾ ਰਹੀ ਸੀ, ਅਮਰ ਨਿਰਮਲ ਦੀਆਂ ਨਿਗਾਹਾਂ ਤੋਂ ਬੇ-ਖ਼ਬਰ ਸੀ ਜਦ ਵੇਖਦੀ ਵੇਖਦੀ ਨਿਰਮਲ ਥੱਕ ਗਈ ਤਾਂ ਬੋਲੀ।

"ਮੈਂ ਤੁਹਾਥੋਂ ਮੁਆਫ਼ੀ ਮੰਗਦੀ ਹਾਂ, ਅਮਰ ਜੀ!"

"ਕੀ ਗਲ ਏ ਨਿਰਮਲ ? ਮੈਨੂੰ ਆਖ ਰਹੀ ਏਂ ?" ਅਮਰ ਨੇ ਅਖ਼ਬਾਰ ਮੇਜ਼ ਉਤੇ ਰਖ ਦਿਤਾ।

"ਹਾਂ ਜੀ, ਮੈਨੂੰ ਮਾਫ਼ ਕਰ ਦਿਓ !"

"ਪਰ ਹੋਇਆ ਕੀ ਏ ਆਖ਼ਿਰ ਨਿਰਮਲ ?" ਤੇ ਅਮਰ ਨੇ ਨਿਰਮਲ ਵਲ ਵੇਖਿਆ, ਉਹਦਾ ਚਿਹਰਾ ਵੀਰਾਨ ਸੀ, ਅੱਖੀਆਂ ਦੇ ਟੋਏ ਕਾਲੇ ਪੈ ਚੁਕੇ ਸਨ।

"ਝੱਲ-ਪੁਣੇ ਵਿਚ ਮੈਂ ਕੱਲ੍ਹ ਤੁਹਾਡਾ ਨਾਉਂ ਹੀ ਲੈ ਗਈ !"

"ਕਦੋਂ ?" ਅਚੰਭੇ ਜਿਹੇ ਨਾਲ ਅਮਰ ਨੇ ਪੁਛਿਆ।

"ਜਿਸ ਵੇਲੇ ਸੜਕ ਉਤੇ ਝਗੜਾ ਹੋ ਰਿਹਾ ਸੀ !" ਨਿਰਮਲ ਨੇ ਨਜ਼ਰਾਂ ਝੁਕਾ ਕੇ ਆਖਿਆ।

"ਮੈਂ ਤਾਂ ਕੋਈ ਖ਼ਿਆਲ ਨਹੀਂ ਕੀਤਾ, ਨਾਲੇ ਉਂਜ ਵੀ ਕੋਈ ਅਜੇਹੀ ਗੱਲ ਨਹੀਂ, ਜਿਸ ਦੀ ਤੂੰ ਮੁਆਫ਼ੀ ਮੰਗ ਰਹੀ ਏਂ।"

"ਨਹੀਂ ਅਮਰ ਜੀ, ਤੁਹਾਨੂੰ ਸ਼ਾਇਦ ਇਹ ਪਤਾ ਨਹੀਂ ਏਂ ਕਿ ਮੈਂ ਤੁਹਾਡਾ ਕਿਤਨਾ ਸਤਿਕਾਰ ਕਰਦੀ ਹਾਂ।"

"ਮੈਂ ਉਸ ਮੁੰਡੇ ਨੂੰ ਜੋ ਮਾਰਿਆ ਸੀ, ਇਸ ਲਈ ? ਵੇਖ ਨਿਰਮਲ, ਇਸ ਵਿਖਾਵੇ ਦੀ ਕੰਧ ਨੂੰ ਢਾਹ ਸੁੱਟ, ਮੇਰੀ ਜ਼ਿੰਦਗੀ ਕੋਈ ਐਸੀ ਤਸਵੀਰ ਨਹੀਂ, ਜਿਹੜੀ ਕੰਧ ਨਾਲ ਲਟਕਦੀ ਏ ਮੈਂ ਤਾਂ ਜ਼ਿੰਦਗੀ ਨੂੰ ਇਕ ਤੂਫਾਨੀ ਨਦੀ ਸਮਝਦਾ ਹਾਂ, ਮੈਨੂੰ ਉਹ ਆਦਮੀ ਬਿਲਕੁਲ ਚੰਗਾ ਨਹੀਂ ਲਗਦਾ ਜੋ ਪਾਣੀ ਦਾ ਗਿਲਾਸ ਪੀ ਕੇ ਵੀ ਬਾਰ ਬਾਰ ਧੰਨਵਾਦ ਕਰੇ, ਮੈਂ ਜ਼ਿੰਦਗੀ ਦੇ ਤੂਫ਼ਾਨ ਤੇ ਭਰੋਸਾ ਰਖਦਾ ਹਾਂ, ਤੂਫ਼ਾਨ ਦਾ ਭਾਵ ਹੈ ਤਾਕਤ ਤੋਂ, ਜੇ ਤੂੰ ਸ਼ਰਾਫ਼ਤ, ਸਭਿੱਤਾ, ਤੇ ਸਿਖ਼ਲਾਕ ਦੇ ਘੇਰੇ ਵਿਚ ਘਿਰੀ ਪਈ ਏਂ ਤਾਂ ਮੈਂ ਤੈਥੋਂ ਬਹੁਤ ਦੂਰ ਹਾਂ ਨਿਰਮਲ !" ਅਮਰ ਮੁਸਕਰਾਇਆ।

"ਤੁਸੀਂ ਠੀਕ ਆਖ ਰਹੇ ਓ, ਮੈਂ ਅਗੋਂ ਲਈ ਇਨ੍ਹਾਂ ਗੱਲਾਂ ਦਾ ਖ਼ਿਆਲ ਰੱਖਾਂ ਗੀ, ਪਰ ਹੁਣ ਤੁਸੀਂ ਮਾਫ਼ ਕਰ ਦਿਓ।"

"ਫ਼ਿਰ ਓਹੋ ਈ ਗਲ, ਇਹ ਸਭਿਤਾ ਲਖਨਊ ਵਿਚ ਹੀ ਚੰਗੀ ਲਗਦੀ ਏ, ਮੈਂ ਤਾਂ ਮਖਣਾਂ ਤੇ ਲੱਸੀਆਂ ਨਾਲ ਪਲਿਆ ਹੋਇਆ ਹਾਂ, ਕੋਈ ਲੱਸੀ ਵਰਗੀ ਠੰਢੀ ਤੇ ਮੱਖਣ ਵਰਗੀ ਤਰ ਗੱਲ ਕਰ, ਜਿਸ ਵਿਚ ਦਿਮਾਗ਼ ਨਹੀਂ ਬਲਕਿ ਦਿਲ ਦੀਆਂ ਧੜਕਨਾ ਹੋਣ !" ਤੇ ਮੁਸਕੁਰਾਂਦਾ ਹੋਇਆ ਅਮਰ ਸਿਗਰਟ ਲਾਣ ਲਗ ਪਿਆ।

ਨਿਰਮਲ ਤੋਂ ਕੋਈ ਉੱਤਰ ਨਾ ਸਰਿਆ, ਉਹ ਬਿੱਟ ਬਿੱਟ ਅਮਰ ਮਲ ਵੇਖਣ ਲਗ ਪਈ।

"ਨਿਰਮਲ !"

"ਹਾਂ ਜੀ !"

"ਮੇਰੀ ਇਕ ਚੀਜ਼ ਤੇਰੇ ਕੋਲ ਏ, ਜੇ ਜਾਣ ਤੋਂ ਪਹਿਲਾਂ ਤੂੰ ਉਹ ਚੀਜ਼ ਮੈਨੂੰ ਮੋੜ ਦੇਵੇਂ ਤਾਂ ਠੀਕ ਰਹੇ ਗਾ !"

"ਤੁਹਾਡੀ ਚੀਜ਼, ਮੇਰੇ ਕੋਲ, ਮੈਨੂੰ ਤਾਂ ਯਾਦ ਨਹੀਂ ਆ ਰਿਹਾ !"

"ਤੂੰ ਜਾਣਦੀ ਏਂ ਨਿਰਮਲ ?"

"ਨਹੀਂ ਜੀ, ਮੈਨੂੰ ਕੋਈ ਇਲਮ ਨਹੀਂ ਅਮਰ ਜੀ, ਜੇ ਤੁਸੀਂ ਦਸ ਦਿਓ ਤਾਂ ਮੈਂ ਤੁਹਾਡੀ ਚੀਜ਼ ਮੋੜ ਦਿਆਂ ਗੀ ?"

"ਮੇਰਾ ਇਕ ਰੁਮਾਲ ਤੇਰੇ ਕੋਲ ਹੈ !"

"ਤੁਹਾਡਾ ਰੁਮਾਲ ?" ਨਿਰਮਲ ਨੇ ਨਿਗਾਹਾਂ ਚੁਰਾਣ ਦੀ ਕੋਸ਼ਿਸ਼ ਕੀਤੀ ।

"ਹੁਣ ਮਚਲੀ ਨਾ ਬਣ ਤੈਨੂੰ ਰੁਮਾਲ ਬਾਰੇ ਸਾਰਾ ਪਤਾ ਏ ।"

"ਮੇਰੇ ਕੋਲ ਤੁਹਾਡਾ ਕੋਈ ਰੁਮਾਲ ਨਹੀਂ ਏਂ, ਅਮਰ ਜੀ !"

"ਮੈਂ ਓਦੋਂ ਜਦ ਤੈਨੂੰ ਵੇਖਣ ਗਿਆ ਸਾਂ, ਤਾਂ ਓਥੇ ਮੇਰਾ ਇਕ ਰੁਮਾਲ ਰਹਿ ਗਿਆ ਸੀ, ਪਰ ਮੈਂ ਜਾਣਦਾ ਹਾਂ ਕਿ ਰੁਮਾਲ ਰਿਹਾ ਨਹੀਂ ਸੀ ਬਲਕਿ ਰੱਖ ਲੀਤਾ ਗਿਆ ਸੀ !"

"ਪਰ ਮੈਂ ਤੇ ਨਹੀਂ ਸੀ ਵੇਖਿਆ ਕੋਈ ਰੁਮਾਲ ਓਦੇ, ਜੇ ਰਹਿ ਹੀ ਗਿਆ ਹੋਊ ਤਾਂ ਕਿਸੇ ਇੰਵਾਣੇ ਨੇ ਚੁਕ ਲਿਆ ਹੋਵੇ ਗਾ !" ਨੀਵੀਂ ਪਾਈ ਨਿਰਮਲ ਆਖ ਰਹੀ ਸੀ ।

"ਇੰਵਾਣੇ ਰੁਮਾਲ ਨਹੀਂ ਚੁਕਦੇ ਹੁੰਦੇ !"

"ਪਰ ਮੈਂ ਸਚ ਆਖਨੀ ਆਂ ਕਿ ਰੁਮਾਲ ਮੇਰੇ ਕੋਲ ਨਹੀਂ ਏਂ !" ਨਿਰਮਲ ਐਨਾਂ ਵੀ ਨਾ ਆਖ ਹੋਇਆ ਕਿ ਇਹ ਮੇਰੇ ਉਤੇ ਝੂਠਾ ਇਲਜ਼ਾਮ ਹੈ ।

"ਖ਼ੈਰ, ਮੈਂ ਤੇਰੀਆਂ ਗਲਾਂ ਉਤੇ ਇਤਬਾਰ ਕਰ ਲੈਂਦਾ ਹਾਂ, ਪਰ ਜੇ ਇਹ ਗਲਾਂ ਤੂੰ ਅੱਖਾਂ ਉਤਾਂਹ ਚੁਕ ਕੇ ਕਰਦੀ ਤਾਂ ਠੀਕ ਰਹਿੰਦਾ !"

"ਇਹੋ ਜਿਹੀ ਕਿਹੜੀ ਗਲ ਏ ?" ਤੇ ਨਿਰਮਲ ਨੇ ਅੱਖਾਂ ਉਪਰ ਚੁਕੀਆਂ, ਉਹਦੇ ਮੱਥੇ ਉਤੇ ਮੁੜ੍ਹਕਾ ਆ ਗਿਆ ਸੀ, ਉਹ ਨਜ਼ਰਾਂ ਨਾ ਮਿਲਾ ਸੱਕੀ, ਉਹਦੇ ਬੋਲ ਥਿੜਕ ਗਏ, "ਨਹੀਂ ਜੀ ਮੇਰੇ ਕੋਲ ਤੁਹਾਡਾ ਕੋਈ ਰੁਮਾਲ ਨਹੀਂ ਏਂ !"

ਅਮਰ ਮੁਸਕੁਰਾਇਆ, ਉਹਦਾ ਰੋਮ ਰੋਮ ਖ਼ੁਸ਼ੀ ਨਾਲ ਝੂਮ ਰਿਹਾ ਸੀ ।

ਤੇ ਉਸੇ ਵੇਲੇ ਸ਼ਕਤੀ ਅੰਦਰ ਆ ਗਈ ।

"ਨਿਰਮਲ ! ਤੂੰ ਨ੍ਹਾ ਲੈ, ਇਸ ਵੇਲੇ ਗ਼ੁਸਲਖ਼ਾਨਾ ਖ਼ਾਲੀ ਏ !"

"ਜਾਨੀ ਆਂ !" ਆਖਦੀ ਹੋਈ ਨਿਰਮਲ ਉਠ ਕੇ ਕਮਰੇ ਚੋਂ ਬਾਹਰ ਚਲੀ ਗਈ।

ਤਿੰਨ ਦਿਨ ਦਿਲੀ ਰਹਿ ਕੇ ਮਨੋਹਰ ਤੇ ਨਿਰਮਲ ਜਾਣ ਲਈ ਤਿਆਰ ਹੋ ਪਏ।

ਨਿਰਮਲ ਨੇ ਟਾਂਗੇ ਵਿਚ ਚੜ੍ਹਨ ਤੋਂ ਪਹਿਲਾਂ ਸ਼ਕਤੀ ਦੇ ਕੰਨ ਵਿਚ ਹੌਲੀ ਦੇਣੀ ਕਿਹਾ।

"ਕਾਕੇ ਦੇ ਜਣੇਪੇ ਸਮੇਂ ਮੈਨੂੰ ਸਦ ਲਵੀਂ ਸ਼ਕਤੀਏ !"

"ਹੁਤ ਨਾਨੀ ਸੂਰਾਂ ਦੀ ਨਾ ਹੋਵੇ ਤਾਂ !" ਸ਼ਕਤੀ ਨੇ ਨਿਰਮਲ ਦੇ ਮੌਰ ਤੇ ਧੱਪਾ ਮਾਰਿਆ।

"ਕੀ ਗੱਲ ਹੋ ਗਈ ਡਾਰਲਿੰਗ ?" ਮਨੋਹਰ ਨੇ ਪੁਛਿਆ।

"ਕੁਝ ਨਹੀਂ ਜੀ, ਤੁਸੀਂ ਸਾਮਾਨ ਟਾਂਗੇ ਵਿਚ ਰੱਖੋ, ਗਲ ਤੁਹਾਡੇ ਮਤਲਬ ਦੀ ਨਹੀਂ !" ਨਿਰਮਲ ਨੇ ਮੂੰਹ ਵਿਗਾੜ ਕੇ ਉਤਰ ਦਿਤਾ।

"ਬਹੁਤ ਅੱਛਾ ਮਹਾਰਾਜ ਹੋਮ-ਮਨਿਸਟਰ ਸਾਹਿਬ !" ਮਨੋਹਰ ਨੇ ਮੋਢੇ ਛੰਡੇ ਤੇ ਅਮਰ ਨੂੰ ਕਿਹਾ, "ਆਵੋ ਅਮਰ ਸਾਹਿਬ ਤੁਸੀਂ ਅਗੇ ਬੈਠੋ !"

"ਜਿਥੇ ਤੁਸੀਂ ਆਖੋ ਹਜ਼ੂਰ, ਮੇਰਾ ਕਾਹਦਾ ਉਜ਼ਰ ?" ਆਖਦਾ ਹੋਇਆ ਅਮਰ ਅਗਲੀ ਸੀਟ ਤੇ ਬੈਠ ਗਿਆ।

"ਇਨ੍ਹਾਂ ਨੂੰ ਗੱਡੀ ਬਿਠਾ ਕੇ ਘਰ ਆਵੋ ਗੇ, ਜਾਂ ਸਿਧੇ ਦਫ਼ਤਰ ਜਾਵੋ ਗੇ ?" ਸ਼ਕਤੀ ਨੇ ਸੁਘੜ ਪਤਨੀ ਵਾਂਗ ਪੁਛਿਆ।

"ਤੁਹਾਡੀ ਸੇਵਾ ਵਿਚ ਹੋਮ ਮਨਿਸਟਰ ਸਾਹਿਬ" ਅਮਰ ਨੇ ਮਨੋਹਰ ਨੂੰ ਗੋਲ ਟਿਚਕਰ ਕੀਤੀ।

ਨਿਰਮਲ, ਅੱਖਾਂ ਵਿਚ ਟੱਬੂ ਲੈ ਕੇ ਸ਼ਕਤੀ ਨੂੰ ਗਲੇ ਲਗ ਕੇ ਮਿਲੀ, ਤੇ ਅੱਖਾਂ ਪੂੰਝਦੀ ਹੋਈ ਟਾਂਗੇ ਵਿਚ ਜਾ ਬੈਠੀ।

## ੧੧.

ਅਮਰ ਨੇ ਆਪਣੇ ਬਾਰੇ ਠੀਕ ਹੀ ਕਿਹਾ ਸੀ, "ਕਿ ਮੇਰੀ ਜ਼ਿੰਦਗੀ ਫਰੇਮ ਵਿਚ ਰਹਿਣ ਵਾਲੀ ਤਸਵੀਰ ਨਹੀਂ ਏਂ, ਮੈਂ ਆਵਾਰਾ ਬੱਦਲ ਹਾਂ, ਮੈਂ ਤੂਫਾਨੀ ਦਰਿਆ ਹਾਂ ?"

ਉਪਰ ਦੀ ਮੰਜ਼ਿਲ ਵਿਚ ਇਕ ਕਰਾਏਦਾਰ ਰਹਿੰਦਾ ਸੀ ਜਿਸ ਦੀ ਕੁੜੀ

ਕਾਲਜ ਵਿਚ ਪੜ੍ਹਦੀ ਸੀ, ਅਮਰ ਦੇ ਵਿਆਹ ਤੋਂ ਪਹਿਲਾਂ ਉਹ ਅਮਰ ਨੂੰ ਪਿਆਰ ਨਾਲ ਵੇਖਦੀ ਹੁੰਦੀ ਸੀ।

ਸ਼ਕਤੀ ਨੂੰ ਅਪਨਾਣ ਲਈ ਅਮਰ ਨੂੰ ਬੜੀ ਪ੍ਰੇਸ਼ਾਨੀ ਹੁੰਦੀ, ਉਹਨੂੰ ਅਮਰ ਸ਼ਰਾਬ ਦੇ ਨਸ਼ੇ ਵਿਚ ਹੀ ਅਪਨਾ ਸਕਦਾ ਸੀ, ਸ਼ਕਤੀ ਨੂੰ ਅਪਨਾਣ ਲਈ ਸ਼ਰਾਬ ਪੀਣ ਦੀ ਉਸ ਨੂੰ ਆਦਤ ਜਹੀ ਪੈ ਰਹੀ ਸੀ।

ਸ਼ਕਤੀ ਬਹੁਤ ਕੋਝੀ ਸੀ, ਉਹਦਾ ਪਿਉ ਅਮੀਰ ਨਹੀਂ ਸੀ, ਅਮਰ ਨੇ ਦਾਜ ਨਹੀਂ ਸੀ ਲਿਆ, ਸ਼ਕਤੀ ਨੂੰ ਆਪਣੇ ਨਵੇਂ ਪਨ ਦਾ ਚੰਗੀ ਤਰ੍ਹਾਂ ਇਹਸਾਸ ਸੀ ਇਸ ਲਈ ਆਪਣੇ ਪਤੀ ਨੂੰ ਕਿਸੇ ਗਲੋਂ ਟੋਕ ਵੀ ਨਹੀਂ ਸੀ ਸਕਦੀ।

ਵਿਆਹ ਕਈ ਮਹੀਨੇ ਪੁਰਾਣਾ ਹੋ ਚੁੱਕਾ ਸੀ,ਪਰ ਅਮਰ ਸ਼ਕਤੀ ਨੂੰ ਆਪਣੇ ਨਾਲ ਕਿਧਰੇ ਵੀ ਬਾਹਰ ਨਹੀਂ ਸੀ ਲਿਜਾ ਸਕਿਆ, ਸ਼ਕਤੀ ਨੂੰ ਹਰ ਪਰਕਾਰ ਦੀ ਆਜ਼ਾਦੀ ਸੀ,ਉਹ ਮਹੱਲੇ ਦੀ ਜਿਸ ਵੀ ਲੜਕੀ ਜਾਂ ਇਸਤਰੀ ਨਾਲ ਚਾਹੁੰਦੀ ਬਾਜ਼ਾਰ ਜਾਂ ਸਿਨੇਮਾ ਵੇਖਣ ਜਾ ਸਕਦੀ, ਹਫਤੇ ਵਿਚ ਇਕ ਅਧ ਵਾਰ ਭਾਬੀ ਬਿਮਲਾ ਵਲ ਵੀ ਇਕੱਲਿਆਂ ਹੀ ਫੇਰਾ ਮਾਰ ਔਂਦੀ, ਅਮਰ ਉਸ ਨੂੰ ਕਦੇ ਵੀ ਨਾ ਰੋਕਦਾ।

ਹਰ ਪਹਿਲੀ ਤਾਰੀਖ਼ ਨੂੰ ਅਮਰ ਇਕ ਸੌ ਰੁਪਿਆ ਘਰ ਦਾ ਖ਼ਰਚ ਚਲਾਣ ਲਈ ਸ਼ਕਤੀ ਨੂੰ ਦੇ ਦਿੰਦਾ, ਪੰਝੀ ਰੁਪਏ ਉਹ ਸ਼ਕਤੀ ਨੂੰ ਜੇਬ ਖ਼ਰਚ ਵਾਸਤੇ ਦੇ ਦਿੰਦਾ ਸ਼ਕਤੀ ਬਾਜ਼ਾਰੋਂ ਆਟਾ, ਦਾਲਾਂ, ਘਿਓ ਤੇ ਹੋਰ ਨਿਕੜ ਸੁਕੜ ਲੈ ਔਂਦੀ, ਤੇ ਬਾਕੀ ਰੁਪਏ ਉਹ ਆਮ ਕੁੜੀਆਂ ਵਾਂਗ ਜਮ੍ਹਾਂ ਕਰਦੀ ਰਹਿੰਦੀ, ਕਦੇ ਕਦੇ ਉਹ ਫੇਰੀ ਵਾਲਿਆਂ ਤੋਂ ਕਪੜੇ, ਸਨੋ ਦੀਆਂ ਸ਼ੀਸ਼ੀਆਂ ਨੇਲ ਪਾਲਿਸ਼ ਤੇ ਹੋਰ ਉਰਾਂ ਪਰਾਂ ਖ਼ਰੀਦਦੀ ਰਹਿੰਦੀ, ਪਰ ਅਮਰ ਉਸ ਲਈ ਆਪੂੰ ਕਦੇ ਕੁਝ ਵੀ ਨਾ ਲਿਔਂਦਾ।

ਸ਼ਕਤੀ ਇਕ ਅਜੇਹੇ ਘਰੋਂ ਆਈ ਸੀ ਜਿਥੇ ਕੁੜੀਆਂ ਮਾਵਾਂ, ਜਾਂ ਭਰਜਾਈਆਂ ਦੇ ਸਲੀਪਰ ਹੰਡਾ ਹੰਡਾ ਕੇ ਜੁਆਨ ਹੁੰਦੀਆਂ ਨੇ, ਤੇ ਉਨ੍ਹਾਂ ਦੀ ਸ਼ਾਦੀ ਵੇਲੇ ਪਹਿਲੀ ਵੇਰ ਉਨ੍ਹਾਂ ਨੂੰ ਨਵੇਂ ਸੈਂਡਲ ਜਾਂ ਸਲੀਪਰ ਮਿਲਦੇ ਨੇ।

ਸ਼ਕਤੀ ਸਿਰਫ਼ ਬਦ-ਸੂਰਤ ਹੀ ਨਹੀਂ ਸੀ, ਉਹ ਬੜਬੋਲੀ ਖਰ੍ਹਵੀ ਤੇ ਮੂਰਖ ਵੀ ਰੱਜ ਕੇ ਸੀ, ਉਸ ਨੂੰ ਗਲ ਕਰਨੀ ਤਾਂ ਕੀ ? ਉਹਨੂੰ ਬਹਿਣਾ ਉਠਣਾ ਵੀ ਨਹੀਂ ਸੀ ਔਂਦਾ, ਐਸੀ ਲੜਕੀ ਨੂੰ ਜੇ ਅਜਿਹਾ ਸ਼ਾਨਦਾਰ ਮਕਾਨ ਤੇ ਖ਼ਰਚਣ ਨੂੰ ਪੈਸੇ ਮਿਲ ਜਾਣ ਤਾਂ ਉਹ ਜ਼ਰੂਰਤ ਤੋਂ ਜ਼ਿਆਦਾ ਖ਼ੁਸ਼ ਹੋ ਜਾਂਦੀ ਏ, ਸ਼ਕਤੀ ਬੜੀ ਪਰਸੰਨ ਸੀ।

ਅਮਰ ਜ਼ਿੰਦਗੀ ਦੀਆਂ ਖ਼ਾਮੋਸ਼ੀਆਂ ਤੋਂ ਨਫਰਤ ਕਰਦਾ ਸੀ, ਉਹ ਜ਼ਿੰਦਗੀ ਦੀ ਚਹਿਲ ਪਹਿਲ ਭੇ ਰੌਲੇ ਰਪੇ ਦਾ ਆਸ਼ਿਕ ਸੀ, ਉਹ ਸ਼ਕਤੀ ਨੂੰ ਇਕ ਨੌਕਰਾਣੀ ਸਮਝ

ਕੇ ਵਕਤ ਕਟੀ ਕਰਦਾ, ਤੇ ਉਪਰਲੇ ਕਰਾਏਦਾਰ ਦੀ ਕੁੜੀ ਰਾਜ ਨੂੰ ਆਪਣੇ ਨੇੜੇ ਲਿਆਣ ਲਗ ਪਿਆ, ਤੇ ਵਿਆਹ ਇਕ ਉਹ ਪਰਦਾ ਹੈ ਜਿਸ ਦੀ ਆੜ ਓਹਲੇ ਅਨੇਕਾਂ ਖੇਡਾਂ ਢੰਗੀ ਤਰ੍ਹਾਂ ਖੇਡੀਆਂ ਜਾ ਸਕਦੀਆਂ ਹਨ, ਬੜੀ ਆਸਾਨੀ ਨਾਲ ਲੋਕਾਂ ਦੀ ਅਖੀਂ ਘੱਟਾ ਪਾਇਆ ਜਾ ਸਕਦਾ ਏ।

ਰਾਜ ਵਾਹਵਾ ਮੂੰਹ ਮੱਥੇ ਲਗਣ ਵਾਲੀ ਸੁਣੱਖੀ ਕੁੜੀ ਸੀ, ਉਹ ਕਾਲਜ ਵਿਚ ਪੜ੍ਹਦੀ ਸੀ, ਸੁਪਨਿਆਂ, ਤੇ ਪਿਆਰਾਂ ਦੀ ਉਹ ਇਕ ਭਰੀ ਪਟਾਰੀ ਸੀ, ਉਹਦੀ ਜ਼ਬਾਨ ਵਿਚ ਮਾਖਿਓਂ ਸੀ ਉਹਨੂੰ ਕਿਸੇ ਦੇ ਦਿਲ ਵਿਚ ਵਸਾ ਲੈਣ ਦੇ ਸਾਰੇ ਢੰਗ ਔਂਦੇ ਸਨ।

ਅਮਰ ਨੂੰ ਇਸਤਰੀ ਤੋਂ ਵੱਧ ਹੱਸਣ ਖੇਡਣ ਦੀ ਮਿੱਠੀਆਂ ਮਿੱਠੀਆਂ ਗੱਲਾਂ ਕਰਨ ਦੀ ਤੇ ਸੁਣਨ ਦੀ ਵਧੇਰੇ ਲੋੜ ਸੀ।

ਲੌਢੇ ਵੇਲੇ ਜਦ ਅਮਰ ਦਫ਼ਤਰੋਂ ਘਰ ਔਂਦਾ ਤਾਂ ਰਾਜ ਡਰਾਇੰਗ ਰੂਮ ਵਿਚ ਉਹਦੇ ਲਾਗੇ ਕੁਰਸੀ ਉਤੇ ਆ ਬਹਿੰਦੀ, ਤੇ ਰਾਤ ਦੇ ਅਠ ਅਠ ਨੌਂ ਨੌਂ ਵਜੇ ਤੀਕ ਬੈਠੀ ਗਲਾਂ ਕਰਦੀ ਰਹਿੰਦੀ, ਮੁਹੱਬਤਾਂ ਦੇ ਮਹਿਲ ਦੀਆਂ ਬੁਨਿਆਦਾਂ ਭਰੀਆਂ ਜਾ ਰਹੀਆਂ ਸਨ।

ਸ਼ਕਤੀ ਭਾਵੇਂ ਮੂਰਖ, ਬੜਬੋਲੀ, ਤੇ ਬਦ-ਸੂਰਤ ਸੀ, ਪਰ ਉਹ ਇਕ ਔਰਤ ਸੀ, ਇਹ ਤਮਾਸ਼ਾ ਵੇਖ ਕੇ ਉਸ ਕੋਲੋਂ ਚੁਪ ਨਾ ਬੈਠ ਹੋਇਆ।

ਇਕ ਦਿਨ ਰਾਤੀਂ ਜਦ ਰਾਜ ਚਲੀ ਗਈ, ਤਾਂ ਸ਼ਕਤੀ ਡਰਾਇੰਗ ਰੂਮ ਅੰਦਰ ਪੁਜ ਗਈ।

"ਮੈਂ ਪੁਛਨੀ ਆਂ ਕਿ ਇਹ ਕੁੜੀ ਨਿੱਤ ਸ਼ਾਮ ਨੂੰ ਏਥੇ ਕੀ ਲੈਣ ਔਂਦੀ ਏ?" ਸ਼ਕਤੀ ਨੇ ਸਖ਼ਤੀ ਨਾਲ ਪੁਛਿਆ।

ਅਮਰ ਦੇ ਸਾਹਮਣੇ ਮੇਜ਼ ਉਤੇ ਵਿਸਕੀ ਦੀ ਬੋਤਲ ਤੇ ਲਾਗੇ ਖ਼ਾਲੀ ਗਿਲਾਸ ਪਿਆ ਸੀ, ਸਿਗਰਟ ਦਾ ਸੂਟਾ ਮਾਰ ਕੇ ਉਹਨੇ ਧੂੰਆਂ ਇਕ ਪਾਸੇ ਉਡਾਇਆ, ਤੇ ਆਪਣੀ ਪਤਨੀ ਵਲ ਕਹਿਰ ਭਰੀਆਂ ਨਜ਼ਰਾਂ ਨਾਲ ਤਕਿਆ।

"ਮੈਂ ਪੁਛਨੀ ਆਂ ਕਿ ਇਹ ਗਸ਼ਤੀ, ਰੋਜ਼ ਰੋਜ਼ ਏਦੇ ਕੀ ਲੈਣ ਆ ਜਾਂਦੀ ਏ!" ਸ਼ਕਤੀ ਨੇ ਹੋਰ ਸਖ਼ਤੀ ਨਾਲ ਆਪਣੇ ਪਹਿਲੇ ਸ਼ਬਦ ਦੁਹਰਾਏ।

ਅਮਰ ਨੇ ਗਿਲਾਸ ਵਿਚ ਪੈੱਗ ਪਾ ਕੇ ਸੋਢਾ ਪਾਇਆ, ਤੇ ਗਿਲਾਸ ਇਕੋ ਈ ਡੀਕੇ ਖ਼ਾਲੀ ਕਰ ਦਿੱਤਾ, ਉਹ ਮੂੰਹੋਂ ਕੁਝ ਨਾ ਬੋਲਿਆ, ਜਿਵੇਂ ਉਹਨੇ ਕੁਝ ਸੁਣਿਆਂ ਹੀ ਨਾ ਹੋਵੇ, ਜਿਵੇਂ ਉਹਦਾ ਵਜੂਦ ਡਰਾਇੰਗ ਰੂਮ ਵਿਚ ਹੀ ਨਹੀਂ ਸੀ।

"ਜੋ ਕੁਝ ਇਹ ਹੋ ਰਿਹਾ ਏ, ਅਗੋਂ ਲਈ ਮੈਂ ਨਹੀਂ ਹੋਣ ਦਿਆਂ ਗੀ, ਜੇ ਅਜ ਤੋਂ ਬਾਦ ਉਹਨੇ ਇਸ ਕਮਰੇ ਵਿਚ ਪੈਰ ਪਾਇਆ ਤਾਂ ਲੱਤਾਂ ਭੰਨ ਦਿਆਂ ਗੀ !"

ਅਮਰ ਨੇ ਫਿਰ ਵੀ ਕੋਈ ਉੱਤਰ ਨਾ ਦਿਤਾ, ਉਹਨੇ ਗਿਲਾਸ ਵਿਚ ਪੈਗ ਤੇ ਸੋਡਾ ਪਾ ਕੇ ਗਿਲਾਸ ਖ਼ਾਲੀ ਕਰ ਦਿਤਾ, ਤੇ ਨਵਾਂ ਸਿਗਰਟ ਲੌਣ ਲਗ ਪਿਆ।

ਇਸ ਖ਼ਾਮੋਸ਼ੀ ਨਾਲ ਸ਼ਕਤੀ ਨੂੰ ਆਪਣੀਂ ਹੇਠੀ ਜਹੀ ਹੁੰਦੀ ਜਾਪੀ, ਉਹ ਅੱਗ ਵਾਂਗ ਭੜਕੀ ਪਈ।

"ਤੁਸੀਂ ਚੁਪ ਕਿਉਂ ਹੋ ਜੀ ? ਜੇ ਏਸ ਚੁੜੇਲ ਨਾਲ ਹੀ ਏਦਾਂ ਘੋਟ ਘੋਟ ਕੇ ਗੱਲਾਂ ਕਰਨੀਆਂ ਸਨ, ਤਾਂ ਮੇਰੀ ਜ਼ਿੰਦਗੀ ਕਾਹਨੂੰ ਤਬਾਹ ਕਰਨੀ ਸੀ, ਮੈਨੂੰ ਏਥੇ ਲਿਆਣ ਦੀ ਕੀ ਲੋੜ ਸੀ ?"

"ਜ਼ਰਾ ਹੌਲੀ ਬੋਲ, ਮੈਂ ਬੋਲਾ ਨਹੀਂ ਆਂ, ਸਭ ਕੁਝ ਸੁਣ ਰਿਹਾ ਹਾਂ !" ਅਮਰ ਨੇ ਗਿਲਾਸ ਵਿਚ ਤੀਜਾ ਪੈੱਗ ਪਾਉਂਦਿਆਂ ਕਿਹਾ।

"ਹੌਲੀ ਕਿਉਂ ਬੋਲਾਂ ਮੈਂ ?" ਮੈਂ ਤਾਂ ਸਾਰਾ ਮਹੱਲਾ ਇਕੱਠਾ ਕਰਾਂ ਗੀ, ਮੈਂ ਤਾਂ ਸਾਰਿਆਂ ਨੂੰ ਦਸਾਂ ਗੀ, ਕਿ ਏਥੇ ਕੀ ਹੁੰਦਾ ਏ !" ਸ਼ਕਤੀ ਸੰਘ ਪਾੜ ਪਾੜ ਕੇ ਬੋਲ ਰਹੀ ਸੀ।

"ਜਾ ਸੌਂ ਜਾ ਚੁਪ ਕਰ ਕੇ ਮੂਰਖੇ !" ਅਮਰ ਨੇ ਸ਼ਕਤੀ ਦੇ ਵਧੇ ਹੋਏ ਢਿਡ ਵਲ ਵੇਖਦਿਆਂ ਕਿਹਾ, ਤੇ ਕਮੀਜ਼ ਦੇ ਕੱਫ ਨਾਲ ਬੁਲ੍ਹ ਪੂੰਝਣ ਲਗ ਪਿਆ।

"ਕਿਉਂ ਸੌਂ ਜਾਵਾਂ ਮੈਂ ? ਅਜ ਇਸ ਗਲ ਦਾ ਨਿਤਾਰਾ ਹੋ ਕੇ ਰਹੇ ਗਾ, ਮੈਂ ਸਾਰੇ ਮਹੱਲੇ ਨੂੰ ਇਕੱਠਿਆਂ ਕਰ ਕੇ ਉਸ ਕੁੱਤੀ ਦੀਆਂ ਤੇ ਤੁਹਾਡੀਆਂ ਕਰਤੂਤਾਂ ਦੱਸਾਂ ਗੀ !" ਸ਼ਕਤੀ ਆਪਣੀ ਜਹਾਲਤ ਦਾ ਪੂਰਾ ਪੂਰਾ ਸਬੂਤ ਦੇ ਰਹੀ ਸੀ।

"ਫਿਰ ਕੀ ਹੋ ਜਾਵੇ ਗਾ ?" ਅਮਰ ਨੇ ਬੇ-ਪਰਵਾਹੀ ਨਾਲ ਕਿਹਾ।

"ਤੁਹਾਡਾ ਕੀ ਖ਼ਿਆਲ ਏ, ਕਿ ਮੈਂ ਇਹ ਖੇਡ ਹੋਣ ਦਿਆਂ ਗੀ ? ਮੈਂ ਜੇ ਇਸ ਮਹੱਲੇ ਵਿਚੋਂ ਉਨ੍ਹਾਂ ਨੂੰ ਨਾ ਕਢਵਾ ਦਿਤਾ ਤਾਂ ਪਿਉ ਦੀ ਧੀ ਨਾ ਕਹਿਣਾ ਮੈਨੂੰ, ਅਜ ਇਹ ਫ਼ੈਸਲਾ ਹੋ ਕੇ ਰਹੇ ਗਾ !" ਸ਼ਕਤੀ ਗਰਜ ਰਹੀ ਸੀ।

"ਮੈਨੂੰ ਪਤਾ ਏ ਕਿ ਤੂੰ ਸੈਸ਼ਨ ਜੱਜ ਦੀ ਬੱਚੀ ਏਂ ਤੇ ਫੈਸਲੇ ਸੋਹਣੇ ਕਰ ਸਕਦੀ ਏਂ, ਪਰ ਹੁਣ ਤੂੰ ਜਾ ਕੇ ਆਰਾਮ ਕਰ।" ਅਮਰ ਨੇ ਗਿਲਾਸ ਖ਼ਾਲੀ ਕਰ ਕੇ ਆਖਿਆ।

"ਮੈਂ ਨਹੀਂ ਜਾ ਸਕਦੀ, ਮੈਂ ਫੈਸਲਾ ਕਰ ਕੇ ਰਹਾਂ ਗੀ ਅਜ !" ਗੁੱਸੇ ਨਾਲ ਸ਼ਕਤੀ ਕੰਬ ਰਹੀ ਸੀ।

"ਫ਼ੈਸਲਾ...ਹੈਂ...?" ਅਮਰ ਸ਼ੇਰ ਵਾਂਗ ਗੁਰੱਾਇਆ।

"ਹਾਂ...ਫ਼ੈਸਲਾ...।"

"ਤਾਂ ਤੈਨੂੰ ਫ਼ੈਸਲੇ ਦੀ ਕਾਹਦੀ ਲੋੜ ਏ ?" ਮੇਰੇ ਘਰੇਗੀ ਫ਼ੈਸਲੇ ਕਰਨ ਦੀ ਲੋਕਾਂ ਵਿਚ ਹਿੰਮਤ ਨਹੀਂ, ਨਾਲੇ ਤੂੰ ਆਪਣੀ ਔਕਾਤ ਨਾ ਭੁਲ ।" ਤੇ ਅਮਰ ਨੇ ਗਿਲਾਸ ਵਗਾਹ ਕੇ ਕੰਧ ਤੇ ਮਾਰਿਆ ।

"ਮੈਂ ਜਾਣਦੀ ਆਂ ਆਪਣੀ ਔਕਾਤ ਤੁਸਾਂ ਦਾਜ ਨਾ ਲੈ ਕੇ ਕੋਈ ਅਹਿਸਾਨ ਨਹੀਂ ਕੀਤਾ, ਮੈਂ ਕੋਈ ਮੁਲ-ਖ਼ਰੀਦੀ ਨੌਕਰਾਣੀ ਨਹੀਂ ਹਾਂ, ਜੋ ਚੁਪ ਚਾਪ ਬੈਠੀ ਬੈਠੀ ਤਮਾਸ਼ਾ ਵੇਖਦੀ ਰਹਾਂ !"

"ਆਂਹਦੇ ਨੇ ਕਿ ਕੁੱਤੇ ਨੂੰ ਘਿਉ ਪਚਦਾ ਨਹੀਂ !" ਆਖਦਿਆਂ ਉਹ ਰੋਹ ਵਿਚ ਉਠ ਖਲੋਤਾ ਤੇ ਪੂਰੇ ਜ਼ੋਰ ਨਾਲ ਕਾੜ੍ਹ ਕਰਦੀ ਸ਼ਕਤੀ ਦੇ ਮੂੰਹ ਤੇ ਚੁਪੇੜ ਮਾਰੀ, ਦੂਜੀ ਤੀਜੀ ਤੇ ਚੌਥੀ ਚੁਪੇੜ ਖਾ ਕੇ ਉਹ ਫ਼ਰਸ਼ ਉਤੇ ਡਿਗ ਪਈ, ਅਮਰ ਗ਼ੁਸੇ ਨਾਲ ਪਾਗਲ ਹੋ ਰਿਹਾ ਸੀ, ਉਹਨੇ ਸ਼ਕਤੀ ਦੇ ਵਧੇ ਹੋਏ ਢਿੱਡ ਉਤੇ ਜ਼ੋਰ ਦੀ ਠੋਕਰ ਮਾਰੀ......ਤੇ ਸ਼ਕਤੀ ਚਾਂਗਰ ਮਾਰ ਕੇ ਖ਼ਾਮੋਸ਼ ਹੋ ਗਈ, ਅਮਰ ਦੂਜੀ ਠੋਕਰ ਮਾਰਦਾ ਮਾਰਦਾ ਰੁਕ ਗਿਆ, ਤੇ ਬਾਵਰਚੀ ਖਾਨੇ ਚੋਂ ਦੂਜਾ ਗਿਲਾਸ ਲੈਣ ਚਲਾ ਗਿਆ..."ਹੂੰਹ...ਇਨਸਾਫ ਕਰਨ ਵਾਲੀ" ਉਹ ਜਾਂਦਾ ਜਾਂਦਾ ਬੁੜ ਬੁੜਾਇਆ ।

ਕੁਝ ਲੋਕੀਂ ਬਾਹਰਲੇ ਦਰਵਾਜ਼ੇ ਅਗੇ ਆਣ ਖਲੋਤੇ ਸਨ ਤੇ ਕੁਝ ਲੋਕੀਂ ਅੰਦਰ ਬੈਠੇ ਆਵਾਜ਼ਾਂ ਸੁਣ ਰਹੇ ਸਨ, ਅਮਰ ਨੇ ਸੋਚਿਆ ਕਿ ਖੇਖਣ ਕਰ ਰਹੀ ਏ, ਉਹ ਲਾ-ਪਰਵਾਹੀ ਨਾਲ ਗਿਲਾਸ ਵਿਚ ਵਿਸਕੀ ਤੇ ਸੋਢਾ ਪਾ ਕੇ ਪੀਣ ਲਗ ਪਿਆ ।

ਚਾਰ ਪੰਜ ਮਿੰਟ ਜਦ ਕਮਰੇ ਚੋਂ ਕੋਈ ਵੀ ਆਵਾਜ਼ ਨਾ ਨਿਕਲੀ ਤਾਂ ਲੋਕੀਂ ਪਰਤ ਗਏ ।

ਅਮਰ ਨੇ ਸ਼ਕਤੀ ਵਲ ਵੇਖਿਆ, ਤੇ ਗਿਲਾਸ ਮੂੰਹ ਨੂੰ ਲਾ ਲਿਆ, ਏਨੇ ਨੂੰ ਰਾਜ ਉਪਰੋਂ ਆ ਗਈ ।

"ਕੀ ਹੋਇਆ ਏ ?" ਰਾਜ ਨੇ ਹੈਰਾਨੀ ਨਾਲ ਪੁਛਿਆ, ਕਮਰੇ ਅੰਦਰ ਸ਼ਕਤੀ ਬੇ-ਹੋਸ਼ ਪਈ ਹੋਈ ਸੀ, ਤੇ ਗਿਲਾਸ ਦੇ ਟੁਕੜੇ ਖਿਲਰੇ ਪਏ ਸਨ ।

"ਕੁਝ ਵੀ ਨਹੀਂ !"

"ਕੁਝ ਨਹੀਂ, ਤੇ ਇਹ ਐਦਾਂ ਪਈ ਕਿਉਂ ਹੈ ? ਕੀ ਤੁਸਾਂ ਇਹਨੂੰ ਮਾਰਿਆ ਏ ?" ਤੇ ਰਾਜ ਨੇ ਬੜੇ ਮਾਣ ਨਾਲ ਅਮਰ ਨੂੰ ਘੂਰਿਆ ।

"ਕੁਝ ਔਰਤਾਂ ਨੂੰ ਰੌਲਾ ਪਾਉਨ ਦੀ ਆਦਤ ਹੁੰਦੀ ਏ ਰਾਜ ?"

ਰਾਜ ਨੇ ਨੀਵੀਂ ਹੋ ਕੇ ਚੰਗੀ ਤਰ੍ਹਾਂ ਸ਼ਕਤੀ ਨੂੰ ਵੇਖਿਆ ਤੇ ਤ੍ਰਭਕ ਕੇ

ਖਲੋ ਗਈ।

"ਹਾਏ ਮੈਂ ਮਰ ਜਾਂ, ਤੁਸਾਂ ਇਹ ਕੀ ਕਹਿਰ ਕਰ ਮਾਰਿਆ ਅਮਰ ਜੀ ?" ਰਾਜ ਕੁਰਲਾਈ।

"ਮੈਂ ਤਾਂ ਕੁਝ ਨਹੀਂ ਕੀਤਾ !" ਅਮਰ ਨੇ ਲਾ-ਪ੍ਰਵਾਹੀ ਨਾਲ ਉੱਤਰ ਦਿਤਾ।

"ਕੁਝ ਨਹੀਂ ਕੀਤਾ, ਪਰ...ਪਰ...ਅੱਛਾ ਮੈਂ ਉਪਰੋਂ ਮਾਂ ਨੂੰ ਸੱਦ ਕੇ ਲਿਔਂਦੀ ਆਂ।" ਆਖਦੀ ਹੋਈ ਰਾਜ ਕਮਰੇ ਚੋਂ ਨੱਸ ਗਈ, ਅਮਰ ਅਜੇ ਤੀਕ ਸਮਝ ਨਹੀਂ ਸੀ ਸਕਿਆ ਕਿ ਕੀ ਹੋ ਗਿਆ ਏ।

ਦੋ ਤਿੰਨਾਂ ਮਿੰਟਾਂ ਵਿਚ ਰਾਜ ਤੇ ਰਾਜ ਦੀ ਮਾਂ ਆ ਗਈਆਂ।

"ਵੇ...ਅਮਰ...!" ਰਾਜ ਦੀ ਮਾਂ ਚੀਖ਼ ਕੇ ਬੋਲੀ।

"ਹਾਂ ਜੀ !" ਬੜੀ ਹਲੀਮੀ ਨਾਲ ਅਮਰ ਬੋਲਿਆ, ਓਹ ਵਿਸਕੀ ਦੀ ਬੋਤਲ ਤੇ ਗਿਲਾਸ ਲੁਕੋ ਚੁੱਕਾ ਸੀ।

"ਛੇਤੀ ਨਾਲ ਲੇਡੀ ਡਾਕਟਰ ਨੂੰ ਬੁਲਾ ਕੇ ਲੈ ਆ।"

"ਲੇਡੀ ਡਾਕਟਰ ਨੂੰ ? ਪਰ ਕਿਉਂ ?" ਅਮਰ ਨੇ ਹੈਰਾਨੀ ਨਾਲ ਪੁਛਿਆ,ਵਿਸਕ ਦਾ ਨਸ਼ਾ ਹਲਕਾ ਪੈ ਚੁੱਕਾ ਸੀ।

"ਮੇਰੇ ਮੂੰਹ ਵਲ ਕੀ ਵੇਖ ਰਿਹਾ ਏਂ ਅਮਰ, ਇਸ ਵੇਲੇ ਇਕ ਇਕ ਸੈਕਿੰਡ ਕੀਮਤੀ ਏ, ਦੌੜ ਕੇ ਲੇਡੀ ਡਾਕਟਰ ਨੂੰ ਲੈ ਆ..." "ਆ ਰਾਜ, ਤੂੰ ਮੇਰੀ ਮਦਦ ਕਰ, ਸ਼ਕਤੀ ਨੂੰ ਅੰਦਰ ਪਲੰਘ ਤੇ ਲੰਮੀ ਪਾ ਦਈਏ !" ਰਾਜ ਦੀ ਮਾਂ ਅਮਰ ਨੂੰ ਆਖ ਕੇ, ਆਪਣੀ ਧੀ ਨੂੰ ਆਖ ਰਹੀ ਸੀ।

ਪਰ ਅਮਰ ਅਜੇ ਵੀ ਆਪਣੀ ਥਾਂ ਖਲੋਤਾ ਰਿਹਾ, ਉਹਨੂੰ ਅਜੇ ਵੀ ਇਹੋ ਹੀ ਖ਼ਿਆਲ ਸੀ ਕਿ ਸ਼ਕਤੀ ਖੇਖਣ ਕਰ ਰਹੀ ਏ...ਪਰ ਹੁਣ ਉਸ ਨੂੰ ਫ਼ਿਕਰ ਪੈ ਗਿਆ।

ਮਾਂ ਤੇ ਧੀ ਸ਼ਕਤੀ ਨੂੰ ਉਠਾਣ ਦੀ ਕੋਸ਼ਿਸ਼ ਕਰ ਰਹੀਆਂ ਸਨ।

"ਠਹਿਰੋ, ਮੈਂ ਚੁਕਦਾ ਹਾਂ !" ਆਖਦਾ ਹੋਇਆ ਅਮਰ ਅਗਾਂਹ ਵਧਿਆ, ਤੇ ਇਕ ਇਵਾਂਣੇ ਵਾਂਗ ਬਾਹਾਂ ਉਤੇ ਉਹਨੇ ਸ਼ਕਤੀ ਨੂੰ ਚੁਕ ਲੀਤਾ, ਤੇ ਅੰਦਰ ਲਿਜਾ ਕੇ ਪਲੰਘ ਤੇ ਲੰਮੀ ਪਾ ਦਿਤਾ।

ਰਾਜ ਤੇ ਰਾਜ ਦੀ ਮਾਂ ਸ਼ਕਤੀ ਦੀ ਦੇਖ ਭਾਲ ਕਰਨ ਲਗ ਪਈਆਂ।

"ਵੇ ਤੂੰ ਅਜੇ ਊਠ ਵਾਂਗ ਹਈਥੇ ਈ ਖਲੋਤਾ ਏਂ, ਜਾਂਦਾ ਕਿਉਂ ਨਹੀਂ ਲੇਡੀ ਡਾਕਟਰ ਨੂੰ ਲੈਣ ?" ਰਾਜ ਦੀ ਮਾਂ ਨੇ ਅਮਰ ਨੂੰ ਡਾਂਟਿਆ।

ਅਮਰ ਨੇ ਰਾਜ ਨੂੰ ਤੇ ਰਾਜ ਨੇ ਅਮਰ ਨੂੰ ਸਨੇਹ ਭਰੀਆਂ ਅੱਖਾਂ ਨਾਲ ਵੇਖਿਆ।

ਤੇ ਅਮਰ ਸਿਰ ਨੀਵਾਂ ਪਾ ਕੇ ਚਲਾ ਗਿਆ।

ਉਹ ਰਾਤ ਬੜੀ ਜਾਨ-ਲੇਵਾ ਰਾਤ ਸੀ, ਰਾਜ ਦੀ ਮਾਂ ਤੇ ਰਾਤੀਂ ਗਿਆਰਾਂ ਕੁ ਵਜੇ ਚਲੀ ਗਈ, ਪਰ ਰਾਜ, "ਹੁਣੇ ਔਨੀ ਆਂ ਮਾਂ ਜੀ!" ਆਖ ਕੇ ਰੁਕ ਗਈ ਸੀ।

ਲੇਡੀ ਡਾਕਟਰ ਸ਼ਕਤੀ ਨੂੰ ਵੇਖ ਗਈ, ਇੰਜਕਸ਼ਨ ਉਹਨੇ ਲਾ ਦਿਤਾ ਸੀ, ਦੁਵਾਈ ਲਿਖ ਕੇ ਦੇ ਗਈ ਸੀ, ਤੇ ਜਾਂਦੀ ਜਾਂਦੀ ਆਖ ਗਈ ਸੀ ਕਿ "ਜੇ ਇਹ ਸਵੇਰ ਤੋੜੀ ਠੀਕ ਨਾ ਹੋਵੇ ਤਾਂ ਇਹਨੂੰ ਹਸਪਤਾਲ ਭੇਜ ਦੇਣਾਂ।"

ਸ਼ਕਤੀ ਅਜੇ ਤੀਕ ਬੇ-ਹੋਸ਼ ਪਈ ਸੀ।

ਅਮਰ ਕੁਰਸੀ ਉਤੇ ਬੈਠਾ ਸਿਗਰਟ ਫੂਕੀ ਜਾ ਰਿਹਾ ਸੀ ਤੇ ਰਾਜ ਕਿਤਾਬ ਦਾ ਆਸਰਾ ਲੈ ਕੇ ਜਾਗਣ ਦੀ ਕੋਸ਼ਿਸ਼ ਕਰ ਰਹੀ ਸੀ।

"ਕੀ ਹੋਇਆ ਸੀ ਇਸ ਨੂੰ?" ਰਾਜ ਨੇ ਬਹਾਨੇ ਨਾਲ ਚੁੱਪ ਨੂੰ ਤੋੜਿਆ।

"ਕੁਝ ਵੀ ਨਹੀਂ ਸਲਵਾਰ ਦੇ ਪਾਉਂਚੇ ਵਿਚ ਅੰਗੂਠਾ ਫਸ ਜਾਣ ਨਾਲ ਉਖੜੀ ਕੇ ਜਾ ਪਈ।" ਅਮਰ ਨੇ ਛੱਤ ਨੂੰ ਘੂਰਦਿਆਂ ਉਤਰ ਦਿਤਾ।

ਝੂਠ ਬੋਲ ਰਹੇ ਓ, ਕਿਸੇ ਗੱਲ ਉਤੇ ਤੁਸੀਂ ਦੋਵੇਂ ਲੜੇ ਓ...ਸ਼ਕਤੀ ਬਹੁਤ ਉੱਚੀ ਉੱਚੀ ਬੋਲ ਰਹੀ ਸੀ, ਫੇਰ ਇਹਨੇ ਚਾਂਗਰ ਮਾਰੀ। ਤੁਸੀਂ ਦਸਦੇ ਕਿਉਂ ਨਹੀਂ ਕਿ ਕੀ ਹੋਇਆ ਸੀ?"

"ਰਾਜੀ...! ਇਹ ਔਰਤ ਮੇਰੀ ਖ਼ੁਸ਼ੀਆਂ ਦੀ ਦੁਸ਼ਮਨ ਹੈ...!" ਅਮਰ ਨੇ ਹਉਕਾ ਭਰ ਕੇ ਉਤਰ ਦਿਤਾ।

"ਉਹ ਕਿਵੇਂ?"

"ਮੈਂ ਹੁਣ ਤੈਨੂੰ ਕਿਵੇਂ ਦਸਾਂ ਰਾਜੀ? ਕਿ ਏਸ ਔਰਤ ਨਾਲ ਮੈਨੂੰ ਕਿਵੇਂ ਨਿਬਾਹ ਕਰਨਾ ਪੈ ਰਿਹਾ ਏ?" ਅਮਰ ਦੀ ਆਵਾਜ਼ ਭਾਰੀ ਹੋ ਰਹੀ ਸੀ।

"ਇਸੇ ਈ ਗਲੋਂ ਤਾਂ ਮੈਂ ਹੈਰਾਨ ਹੁੰਦੀ ਰਹਿਨੀ ਆਂ ਕਿ ਤੁਸੀਂ ਐਡੇ ਸੋਹਣੇ ਹੋ, ਚੰਗੀ ਨੌਕਰੀ ਏ, ਘਰ ਦਾ ਮਕਾਨ ਤੇ ਜਾਇਦਾਦ ਹੈ, ਹਰ ਚੰਗੀ ਲੜਕੀ ਤੁਹਾਡਾ ਸਾਥ ਕਰਨ ਨੂੰ ਤਿਆਰ ਹੋ ਸਕਦੀ ਸੀ ਪਰ ਇਹ ਸੁਗਾਤ ਤੁਸਾਂ ਕਿਵੇਂ ਸਹੇੜ ਲਈ?"

"ਇਹ ਗਲ ਤੂੰ ਹਰ ਵਾਰ ਮੈਨੂੰ ਪੁਛਣ ਦੀ ਕੋਸ਼ਿਸ਼ ਕੀਤੀ ਏ, ਤੇ ਮੈਂ ਹਮੇਸ਼ਾਂ ਇਹੋ ਹੀ ਆਖ ਕੇ ਟਾਲ ਦਿਤਾ ਹੈ, ਕਿ ਕਦੇ ਫੇਰ ਦਸਾਂ ਗਾ..." ਅਜ ਵੀ ਮੇਰਾ ਇਹੋ ਹੀ ਉਤਰ ਹੈ ਕਿ ਫੇਰ ਕਦੀ ਦਸਾਂ ਗਾ!

"ਅਜ ਕਿਸ ਗੱਲ ਤੇ ਇਹ ਰਫੜ ਪਿਆ ਏ?"

"ਜਿੰਨੀ ਕੋਝੀ ਤੇ ਕੁਰੱਖਤ ਇਹ ਆਪੂੰ ਹੈ, ਉਸੇ ਤਰ੍ਹਾਂ ਦੀ ਹੀ ਇਹਦੀ

ਜ਼ਬਾਨ ਵੀ ਹੈ !"

ਮੈਂ ਪੁਛਿਆ ਏ ਕਿ ਗਲ ਕੀ ਹੋਈ ਸੀ ?

"ਇਹਨੇ ਤੇਰੇ ਬਾਰੇ ਚਿੱਕੜ ਉਛਾਲਣਾ ਚਾਹਿਆ ਸੀ !" ਅਮਰ ਨੂੰ ਗਲ ਦਸਣੀ ਹੀ ਪਈ ।

ਰਾਜ ਤੇ ਅਮਰ ਦੀਆਂ ਨਿਗਾਹਾਂ ਟਕਰਾਈਆਂ ਫਿਰ ਦੋਹਾਂ ਦੀਆਂ ਨਿਗਾਹਾਂ ਮੁਜਰਮਾਂ ਵਾਂਗ ਨੀਵੀਆਂ ਹੋ ਗਈਆਂ ।

ਦੋਵੇਂ ਖ਼ਾਮੋਸ਼ ਸਨ ਕੰਧ ਨਾਲ ਲਗੇ ਕਲਾਕ ਦੀ ਟਿੱਕ ਟਿੱਕ ਚੁਪ ਨੂੰ ਤੋੜ ਰਹੀ ਸੀ, ਰਾਜ ਕੁਝ ਸੋਚ ਰਹੀ ਸੀ ਤੇ ਅਮਰ ਛੱਤ ਵਲ ਨੂੰ ਘੂਰ ਰਿਹਾ ਸੀ, ਅਚਾਨਕ ਹੀ ਰਾਜ ਕੁਰਸੀ ਤੋਂ ਉਠ ਖਲੋਤੀ ।

"ਚੰਗਾ ਹੁਣ ਮੈਂ ਜਾਨੀ ਆਂ ਅਮਰ ਜੀ ?"

"ਹੂੰ !" ਅਮਰ ਦੀਆਂ ਨਿਗਾਹਾਂ ਛੱਤ ਵਿਚੋਂ ਕੁਝ ਟੋਲ ਰਹੀਆਂ ਸਨ ।

ਰਾਜ ਨੇ ਵੇਖਿਆ ਕਿ ਸ਼ਕਤੀ ਅਜੇ ਬੇ-ਹੋਸ਼ ਹੀ ਹੈ, ਅਮਰ ਛੱਤ ਵਲ ਵੇਖੀ ਜਾ ਰਿਹਾ ਏ ਉਹ ਹੌਲੀ ਹੌਲੀ ਦਰਵਾਜ਼ੇ ਵਲ ਨੂੰ ਵਧੀ, ਜਦ ਉਹ ਦਰਵਾਜ਼ੇ ਦੇ ਲਾਗੇ ਜਾ ਪੁੱਜੀ, ਤਾਂ ਮਗਰੋਂ ਅਮਰ ਦੀ ਆਵਾਜ਼ ਉਭਰੀ ।

"ਰਾਜੀ !"

"ਜੀ !" ਤੇ ਰਾਜ ਦੇ ਪੈਰ ਰੁਕ ਗਏ, ਉਹਨੇ ਭਉਂ ਕੇ ਤਕਿਆ, ਅਮਰ ਅਜੇ ਵੀ ਛੱਤ ਵੱਲ ਵੇਖੀ ਜਾ ਰਿਹਾ ਸੀ, ਪਰ ਉਹ ਸਮਝ ਗਿਆ ਕਿ ਰਾਜ ਰੁੱਕ ਗਈ ਏ, ਉਹਨੇ ਭਾਰੀ ਆਵਾਜ਼ ਵਿਚ ਕਿਹਾ ।

"ਨਾਰਾਜ਼ ਹੋ ਕੇ ਜਾ ਰਹੀ ਏਂ ਰਾਜੋ ?"

"ਨਹੀਂ ਜੀ !"

"ਮੇਰੀ ਗਲ ਦਾ ਬੁਰਾ ਨਾ ਮੰਨੀ ਰਾਜੀ, ਮੈਂ ਤੈਨੂੰ ਸਹੀ ਆਖ ਰਿਹਾ ਹਾਂ, ਕਿ ਇਹ ਜੋ ਮੇਰੀ ਬਰਬਾਦ ਜ਼ਿੰਦਗੀ ਮੇਰੇ ਵਸ ਵਿਚ ਨਹੀਂ ਹੈ, ਤੂੰ ਇਸ ਜ਼ਿੰਦਗੀ ਦੀ ਸਭ ਤੋਂ ਵਡੀ ਆਸ ਹੈਂ !"

ਰਾਜ ਹੌਲੀ ਹੌਲੀ ਪਿਛਾਂਹ ਨੂੰ ਮੁੜੀ, ਤੇ ਅਮਰ ਦੀ ਕੁਰਸੀ ਦੇ ਪਿਛੇ ਖਲੋ ਕੇ ਆਪਣੇ ਹੱਥ ਅਮਰ ਦੇ ਮੋਢਿਆਂ ਉਤੇ ਰੱਖ ਦਿਤੇ, ਅਮਰ ਨੇ ਸੱਜੇ ਹੱਥ ਨਾਲ ਰਾਜ ਦਾ ਕੋਮਲ ਹੱਥ ਘੁਟ ਲਿਆ ਤੇ ਅੱਖਾਂ ਮੀਚ ਲਈਆਂ, ਅਮਰ ਨੂੰ ਆਰਾਮ ਜਿਹਾ ਅਨੁਭਵ ਹੋ ਰਿਹਾ ਸੀ ।

"ਤੁਹਾਨੂੰ ਪਤਾ ਏ ਕਿ ਕੋਈ ਵੀ ਇਸਤਰੀ ਕਿਸੇ ਇਸਤਰੀ ਨੂੰ ਝੱਲ ਨਹੀਂ

ਸਕਦੀ ?" ਰਾਜ ਦੀ ਆਵਾਜ਼ ਭਾਰੀ ਭਾਰੀ ਸੀ ।

"ਤੂੰ ਠੀਕ ਆਖ ਰਹੀ ਏਂ ਰਾਜਾਂ, ਪਰ ਤੂੰ ਭੁਲ ਰਹੀ ਏਂ ਬਿੱਲੋ, ਕਿ ਸ਼ਕਤੀ ਇਸਤਰੀ ਹੈ ਹੀ ਨਹੀਂ ਇਹ ਚੁੜੇਲ ਹੈ ?"

"ਫਿਰ ਇਹਦੇ ਨਾਲ ਫਾਹਾ ਕਿਉਂ ਲਿਆ, ਤੁਹਾਨੂੰ ਚੰਗੀ ਤਰ੍ਹਾਂ ਪਤਾ ਏ ਕਿ ਤੁਹਾਡੇ ਵਿਆਹ ਤੋਂ ਪਹਿਲਾਂ ਮੈਂ ਤੁਹਾਨੂੰ ਪਿਆਰ ਨਾਲ ਵੇਖਿਆ ਕਰਦੀ ਸਾਂ, ਮੈਂ ਅਨੇਕਾਂ ਵੇਰ ਤੁਹਾਡੇ ਨੇੜੇ ਹੋਣ ਦੀ ਕੋਸ਼ਿਸ਼ ਕੀਤੀ ਪਰ ਤੁਸਾਂ, ਪਰਵਾਹ ਤਕ ਨਾ ਕੀਤੀ, ਜੇ ਮੇਰੀ ਗਲ ਦਾ ਉੱਤਰ ਦਿਤਾ ਵੀ ਤਾਂ ਐਦਾਂ ਦਿਤਾ, ਜਿਵੇਂ ਮਾਲਕ ਮਕਾਨ ਕਰਾਏ-ਦਾਰਾਂ ਦੀ ਗਲ ਦਾ ਉੱਤਰ ਦਿਆ ਕਰਦੇ ਨੇ !" ਰਾਜ ਨੇ ਗਿਲੇ ਕੀਤੇ ।

"ਤੂੰ ਠੀਕ ਆਖ ਰਹੀ ਏਂ ਰਾਜੀ, ਮੈਂ ਓਦੋਂ ਅੱਗ ਵਿਚ ਸੜ ਰਿਹਾ ਸਾਂ, ਮੇਰਾ ਦਿਲ, ਦਿਮਾਗ਼ ਓਦੋਂ ਮੇਰੇ ਵੱਸ ਵਿਚ ਨਹੀਂ ਸਨ !" ਅਮਰ ਦੀ ਆਵਾਜ਼ ਕੰਬ ਰਹੀ ਸੀ ।

"ਕੀਹਦੀ ਅੱਗ ਵਿਚ ?"

"ਨਿਰਮਲ ਦੀ ਅੱਗ ਵਿਚ !"

"ਨਿਰਮਲ ! ਓਹੀ ਨਿਰਮਲ ਜਿਹੜੀ ਤੁਹਾਡੇ ਵਿਆਹ ਤੋਂ ਕੁਝ ਦਿਨ ਬਾਦ ਆਪਣੇ ਪਤੀ ਨਾਲ ਏਥੇ ਕੁਝ ਦਿਨ ਠਹਿਰੀ ਸੀ ?"

"ਹਾਂ ਰਾਜੋ...ਓਹੋ ਹੀ ਨਿਰਮਲ !" ਤੇ ਬਦੋ ਬਦੀ ਅਮਰ ਦਾ ਹੌਕਾ ਨਿਕਲ ਗਿਆ ।

"ਮੇਰਾ ਖ਼ਿਆਲ ਏ ਕਿ ਉਹ ਸ਼ਕਤੀ ਦੇ ਚਾਚੇ ਦੀ ਕੁੜੀ ਏ ?"

"ਬਿਲਕੁਲ ਠੀਕ ਹੈ ਤੇਰਾ ਖ਼ਿਆਲ !"

"ਕੀ ਤੁਹਾਡਾ ਉਹਦਾ ਪਿਆਰ ਸੀ ?"

"ਹਾਹੋ !"

"ਫਿਰ ਤੁਸਾਂ ਉਸਦੇ ਨਾਲ ਵਿਆਹ ਕਿਉਂ ਨਾ ਕਰਵਾਇਆ ?"

"ਕਿਉਂ ਕਿ ਮੇਰੀ ਤਨਖ਼ਾਹ ਡੇਢ ਸੌ ਰੁਪਈਆ ਸੀ ;"

"ਤੇ ਉਹ ਨਜ਼ਰ ਬਟੂ ਜਿਹਾ ਕੀ ਕਮੌਂਦਾ ਏ ?"

"ਤਿੰਨ ਸੌ ਰੁਪਏ !"

"ਖ਼ੈਰ...ਫਿਰ ਹੁਣ ਹੋ ਵੀ ਕੀ ਸਕਦਾ ਏ ? ਚੰਗਾ ! ਮੈਨੂੰ ਹੁਣ ਜਾਣ ਦੀ ਆਗਿਆ ਬਖ਼ਸ਼ੋ !" ਰਾਜ ਨੇ ਹੌਕਾ ਲੈਂਦਿਆਂ ਅਮਰ ਦਾ ਮੋਢਾ ਹਿਲੂਣਿਆਂ ।

ਅਮਰ ਨੇ ਰਾਜ ਦਾ ਹੱਥ ਘੁਟ ਲਿਆ, ਰਾਜ ਨੇ ਹੱਥ ਛੁਡਾਣਾ ਚਾਹਿਆ, ਪਰ

ਅਮਰ ਨੇ ਉਹਦਾ ਹੱਥ ਜਕੜ ਲਿਆ, ਫਿਰ ਉਹ ਬਿਜਲੀ ਵਾਂਗ ਉਠ ਖਲੋਤਾ ਤੇ ਰਾਜ ਉਹਦੀ ਗਲਵਕੜੀ ਵਿਚ ਆ ਗਈ।

"...ਨਹੀਂ...ਨਹੀਂ, ਮੈਨੂੰ ਜਾਣ ਦਿਓ !" ਰਾਜ ਦੇ ਸਾਹ ਉਖੜ ਰਹੇ ਸਨ।

ਤੇ ਫਿਰ ਦੋਹਾਂ ਦੀ ਗਲਵਕੜੀ ਪੈ ਗਈ, ਜਿਵੇਂ ਕੋਈ ਅਜ਼ਲਾਂ ਦੇ ਵਿਛੜੇ ਦੋ ਸਾਥੀ ਮਿਲ ਰਹੇ ਹੋਣ।

## ੧੨.

ਸ਼ਕਤੀ ਦੀ ਹਾਲਤ ਠੀਕ ਨਾ ਹੋ ਸੱਕੀ ਦਿਨ ਚੜ੍ਹਦਿਆਂ ਹੀ ਰਾਜ ਦੀ ਮਾਂ ਨੇ ਅਮਰ ਨੂੰ ਆਖਿਆ ਕਿ ਇਹਨੂੰ ਛੇਤੀ ਤੋਂ ਛੇਤੀ ਹਸਪਤਾਲ ਲਿਜਾਇਆ ਜਾਵੇ !

ਅਮਰ ਉਹਨੂੰ ਟੈਕਸੀ ਵਿਚ ਪਾ ਕੇ ਤੇ ਹਸਪਤਾਲ ਦਾਖ਼ਲ ਕਰਵਾ ਕੇ ਸਿੱਧਾ ਬਿਮਲਾ ਭਾਬੀ ਦੇ ਘਰ ਪੁੱਜਾ, ਤੇ ਸਾਰੀ ਗਲ ਸਾਫ਼ ਸਾਫ਼ ਦਸ ਦਿਤੀ, ਬਿਮਲਾ ਭਾਬੀ ਵੀ ਝਟ ਟੈਕਸੀ ਉਤੇ ਸ਼ਕਤੀ ਨੂੰ ਵੇਖਣ ਗਈ।

ਦੁਪਹਿਰ ਦੀ ਰੋਟੀ ਉਹ ਭਾਬੀ ਬਿਮਲਾ ਦੇ ਘਰ ਖਾ ਕੇ ਅਮਰ ਦੋ ਕੁ ਵਜੇ ਆਪਣੇ ਘਰ ਪੁੱਜਾ।

ਜਦ ਉਹਨੇ ਘਰ ਦਾ ਤਾਲਾ ਖੋਲ੍ਹ ਕੇ ਦਰਵਾਜ਼ੇ ਵਿਚ ਪੈਰ ਪਾਇਆ ਤਾਂ ਘਰ ਦਾ ਨਕਸ਼ਾ ਹੀ ਬਦਲਿਆ ਹੋਇਆ ਸੀ, ਪਰ ਇਕ ਪਾਸੇ ਰਾਤ ਦੀਆਂ ਮੀਨਾ-ਕਾਰੀਆਂ ਸਨ, ਫ਼ਰਸ਼ ਉਤੇ ਟੁੱਟੇ ਹੋਏ ਗਿਲਾਸ ਦੇ ਟੁਕੜੇ ਖਿਲਰੇ ਪਏ ਸਨ ਮੇਜ਼ ਦੇ ਹੇਠਾਂ ਸੋਢੇ ਦੀਆਂ ਬੋਤਲਾਂ ਸਨ, ਕੁਰਸੀ ਦੇ ਪਾਵੇ ਨਾਲ ਵਿਸਕੀ ਦੀ ਖ਼ਾਲੀ ਬੋਤਲ ਪਈ ਹੋਈ ਸੀ। ਸਿਗਰਟਾਂ ਦੇ ਟੋਟਿਆਂ ਤੇ ਰਾਖ ਨਾਲ ਕਮਰਾ ਭਰਿਆ ਪਿਆ ਸੀ।

ਉਹਨੇ ਸੋਚਿਆ ਕਿ ਮੇਰੀ ਗ਼ੈਰ ਹਾਜ਼ਰੀ ਵਿਚ ਨੌਕਰਾਣੀ ਆਈ ਹੋਵੇ ਗੀ ਤੇ ਮਕਾਨ ਨੂੰ ਤਾਲਾ ਲੱਗਾ ਵੇਖ ਕੇ ਵਾਪਸ ਮੁੜ ਗਈ ਹੋਵੇ ਗੀ।

ਇਸ ਮਕਾਨ ਵਿਚ ਉਹ ਕਈ ਸਾਲ ਤੋਂ ਇਕੱਲਾ ਰਹਿ ਰਿਹਾ ਸੀ, ਉਸ ਨੂੰ ਜ਼ਿੰਦਗੀ ਵਿਚ ਉਸ ਸਮੇਂ ਮਹਿਸੂਸ ਹੋਇਆ ਕਿ ਉਹ ਇਕੱਲਾ ਹੈ, ਅਜ ਚੂੜੀਆਂ ਦੀ ਛਣਕਾਰ ਨਹੀਂ ਸੀ ਆ ਰਹੀ ਮਕਾਨ ਦੀ ਹਰ ਸ਼ੈ ਉਦਾਸ ਉਦਾਸ ਸੀ।

ਅਮਰ ਨੂੰ ਸ਼ਕਤੀ ਨਾਲ ਕੀਤੀ ਜ਼ਿਆਦਤੀ ਬਾਰੇ ਜ਼ਰਾ ਜਿੰਨਾ ਵੀ ਅਫ਼ਸੋਸ ਨਹੀਂ ਸੀ ਉਹਨੇ ਸਰਸਰੀ ਸੋਚ ਨਾਲ ਰਾਤ ਦੀ ਘਟਨਾ ਬਾਰੇ ਸੋਚਿਆ, ਤੇ ਸੋਫ਼ੇ ਉਤੇ

ਲੇਟ ਕੇ ਸਿਗਰਟ ਪੀਣ ਲਗ ਪਿਆ ।

ਕਿਸੇ ਦੇ ਪੈਰਾਂ ਦੇ ਖੜਾਕ ਨਾਲ ਉਹਦੀਆਂ ਅੱਖਾਂ ਖੁਲ੍ਹ ਗਈਆਂ ਰਾਜ ਦੀ ਮਾਂ ਆਈ ਸੀ ।

"ਕੀ ਕਰ ਆਇਆ ਏਂ ਪੁੱਤਰ ? ਕੀ ਹਾਲ ਏ ਹੁਣ ਸ਼ਕਤੀ ਦਾ ?"

"ਮੈਂ ਉਸ ਨੂੰ ਹਸਪਤਾਲ ਦਾਖ਼ਲ ਕਰਾ ਕੇ ਭਾਬੀ ਬਿਮਲਾ ਨੂੰ ਵੀ ਨਾਲ ਲੈ ਗਿਆ ਸਾਂ, ਤੇ ਹੁਣ ਉਹਦੇ ਘਰੋਂ ਆ ਰਿਹਾ ਹਾਂ, ਹੁਣ ਸ਼ਾਮੀ ਪਤਾ ਕਰਾਂ ਗਾ !"

"ਉਹਨੂੰ ਹੋਸ਼ ਆ ਗਈ ਸੀ ?"

"ਨਹੀਂ, ਪਰ ਹੁਣ ਹੋਸ਼ ਆ ਚੁੱਕੀ ਹੋਵੇ ਗੀ !"

"ਭਗਵਾਨ ਉਹਦੀ ਰਖ਼ਸ਼ਾ ਕਰੇ, ਪਰ ਕਾਕਾ ਤੇਰਾ ਗੁੱਸਾ ਬੜਾ ਔਂਤਰਾ ਏ, ਤੀਵੀਂ ਦਾ ਕੁਟਣਾ ਕੀ ਏ, ਜਹੀ ਧਰਤੀ ਕੁਟ ਲਈ, ਜਹੀ ਘਰ ਦੀ ਤੀਵੀਂ ਕੁੱਟ ਲਈ ਇਹ ਕੋਈ ਬਹਾਦਰੀ ਏ ?"

ਅਮਰ ਚੁਪ ਚਾਪ ਨੀਵੀਂ ਪਾਈ ਝਾੜਾਂ ਖਾਈ ਗਿਆ, ਜੇ ਕੋਈ ਹੋਰ ਹੁੰਦਾ ਤਾਂ ਅਮਰ ਲਾਹ ਕੇ ਪਰ੍ਹਾਂ ਮਾਰਦਾ, ਪਰ ਉਹ ਰਾਜ ਦੀ ਮਾਂ ਸੀ, ਉਹਦੀ ਪ੍ਰੇਮਕਾ ਦੀ ਮਾਂ, ਉਹਦੇ ਸਾਹਮਣੇ ਉਹ ਚੂੰ ਤਕ ਵੀ ਨਾ ਕਰ ਸਕਿਆ ।

"ਰੋਟੀ ਘੱਲਾਂ ਤੇਰੇ ਵਾਸਤੇ ?"

"ਨਹੀਂ ਮਾਂ ਜੀ, ਮੈਂ ਭਾਬੀ ਬਿਮਲਾ ਦੇ ਘਰੋਂ ਖਾ ਕੇ ਆਇਆ ਹਾਂ !"

"ਗੁਆਂਢੀ ਵੀ ਰਿਸ਼ਤੇਦਾਰ ਹੀ ਹੁੰਦੇ ਨੇ, ਤੂੰ ਸਾਡੇ ਘਰੋਂ ਰੋਟੀ ਖਾ ਲਿਆ ਕਰ, ਜੇ ਕਹੇਂ ਤਾਂ ਮੈਂ ਏਥੇ ਵੀ ਭੇਜ ਦਿਆ ਕਰਾਂ ਗੀ !" ਰਾਜ ਦੀ ਮਾਂ ਵਿਚ ਮਾਂ ਵਾਲੀ ਮਮਤਾ ਸੀ ।

"ਨਹੀਂ ਮਾਂ ਜੀ, ਤੁਸੀਂ ਖੇਚਲ ਕਾਹਨੂੰ ਕਰਦੇ ਪਏ ਓ ?"

"ਖੇਚਲ ਕਾਹਦੀ ਵੇ, ਮੈਂ ਤਾਂ ਤੈਨੂੰ ਪੁਤਰਾਂ ਵਾਂਗ ਸਮਝਦੀ ਆਂ, ਜਿਥੇ ਐਨੇ ਬਚਿਆਂ ਦੀ ਰੋਟੀ ਬਣਦੀ ਏ, ਓਥੇ ਤੇਰੀ ਰੋਟੀ ਨਾਲ ਕਾਹਦਾ ਫਰਕ ਪੈ ਜਾਵੇ ਗਾ ? ਸ਼ਾਮੀ ਤੂੰ ਸ਼ਕਤੀ ਨੂੰ ਵੇਖਣ ਜਾਵੇਂ ਗਾ ?"

"ਜੀ, ਜਾਵਾਂ ਗਾ । ਪੰਜ ਵਜੇ ਮਿਲਨ ਦੀ ਇਜਾਜ਼ਤ ਹੈ !"

"ਅਜ ਤੇ ਮੈਂ ਨਹੀਂ ਜਾ ਸਕਾਂ ਗੀ, ਹਾਂ ਕਲ੍ਹ ਮੈਂ ਜ਼ਰੂਰ ਜਾਵਾਂ ਗੀ, ਕਿਸੇ ਚੀਜ਼ ਦੀ ਲੋੜ ਪਵੇ ਤਾਂ ਹਾਕ ਮਾਰ ਕੇ ਮੰਗਾ ਲਵੀਂ, ਤੇਰਾ ਆਪਣਾ ਘਰ ਏ !" ਆਖਦੀ ਹੋਈ ਰਾਜ ਦੀ ਮਾਂ ਚਲੀ ਗਈ ।

ਤੇ ਅਮਰ ਨੂੰ ਸੋਫੇ ਉਤੇ ਨੀਂਦਰ ਆ ਗਈ ।

ਇਕ ਭਿਆਨਕ ਸੁਫ਼ਨੇ ਨਾਲ ਤ੍ਰਭਕ ਕੇ ਉਹਦੀ ਅੱਖ ਖੁਲ੍ਹ ਗਈ, ਉਹਨੇ ਸਰ-ਸਰੀ ਨਜ਼ਰ ਨਾਲ ਕਮਰੇ ਨੂੰ ਤਕਿਆ ਤੇ ਹੱਥ ਵਧਾ ਕੇ ਸਿਗਰਟਾਂ ਵਾਲੀ ਡੱਬੀ ਚੁਕ ਲਈ ।

ਸਿਗਰਟ ਦੇ ਚਾਰ ਪੰਜ ਸੂਟੇ ਮਾਰ ਕੇ ਉਹਨੇ ਨੀਂਦਰ ਦੇ ਖ਼ੁਮਾਰ ਨੂੰ ਹਲਕਿਆਂ ਕੀਤਾ ।

ਫਿਰ ਉਹਨੇ ਸੋਚਿਆ ਕਿ ਕਮਰਾ ਕਿੰਨਾਂ ਗੰਦਾ ਹੋ ਰਿਹਾ ਏ ? ਤੇ ਮੈਂ ਕਿੰਨਾਂ ਦਲਿਦਰੀ ਹਾਂ ? ਇਹ ਸੋਚ ਕੇ ਉਹਨੇ ਖਲੋ ਕੇ ਇਕ ਅਕੜੇਵਾਂ ਲਿਆ ਤੇ ਦੂਜੇ ਕਮਰੇ ਚੋਂ ਝਾੜੂ ਲੈ ਆਇਆ, ਅਜੇ ਉਹਨੇ ਫਰਸ਼ ਉਤੇ ਦੋ ਚਾਰ ਝਾੜੂ ਹੀ ਮਾਰੇ ਸਨ ਕਿ ਰਾਜ ਆ ਗਈ ।

"ਹੈਂ...ਹੈਂ...ਤੁਸੀਂ...?" ਅਮਰ ਦੇ ਹੱਥ ਝਾੜੂ ਵੇਖ ਕੇ ਰਾਜ ਖਿੜਖਿੜਾ ਕੇ ਹੱਸ ਪਈ ।

"ਹੱਸਦੀ ਕੀ ਏਂ, ਤੂੰ ਕੀ ਸਮਝਦੀ ਏਂ ਕਿ ਮੈਨੂੰ ਝਾੜੂ ਵੀ ਨਹੀਂ ਮਾਰਨਾ ਐਂਦਾ ?" ਅਮਰ ਵੀ ਹਸਿਆ ।

"ਨਹੀਂ ਇਹ ਤਾਂ ਮਿਊਂਸੀਪਲਟੀ ਦੇ ਚੂਹੜਿਆਂ ਨੂੰ ਵੀ ਮਾਤ ਪਾ ਰਹੇ ਓ, ਰੋਟੀ ਟੁੱਕ ਕਰਨਾ ਵੀ ਸਿਖ ਲਵੋ ਪਰ੍ਹਾਂ, ਲਿਆਓ ਮੈਨੂੰ ਦਿਓ ਝਾੜੂ ਇਹ ਤੁਹਾਡਾ ਕੰਮ ਨਹੀਂ ਏਂ !" ਅਗਾਂਹ ਹੋ ਕੇ ਰਾਜ ਨੇ ਅਮਰ ਤੋਂ ਝਾੜੂ ਲੈਣਾ ਚਾਹਿਆ ।

"ਇਨ੍ਹਾਂ ਕੋਮਲ ਹੱਥਾਂ ਨਾਲ ਤੂੰ ਵੀ ਕਾਲਜ ਦੀਆਂ ਕਿਤਾਬਾਂ ਹੀ ਚੁੱਕ ਸਕਦੀ ਏ, ਝਾੜੂ ਤੈਥੋਂ ਵੀ ਨਹੀਂ ਮਾਰਿਆ ਜਾਣਾ !"

"ਮੈਂ ਏਡੀ ਲਾਡਾਂ ਪਾਲੀ ਤੇ ਕੱਚੀ ਕੂਲੀ ਨਹੀਂ, ਲਿਆਓ ਝਾੜੂ ਜੇ ਕਿਸੇ ਨੇ ਵੇਖ ਲਿਆ ਤਾਂ ਸਾਰੇ ਮਹੱਲੇ ਵਿਚ ਡੈਂ ਡੈਂ ਹੋ ਜਾਵੇ ਗੀ ਕਿ ਅਮਰ ਬਾਬੂ ਝਾੜੂ ਨਾਲ ਕਮਰਾ ਸਾਫ਼ ਕਰ ਰਹੇ ਹਨ ! ਤੁਸੀਂ ਇਕ ਪਾਸੇ ਖੜੇ ਹੋ ਜਾਓ, ਆਖ ਕੇ ਰਾਜ ਨੇ ਅਮਰ ਕੋਲੋਂ ਝਾੜੂ ਲੈ ਲਿਆ ।

"ਮਹੱਲੇ ਦੇ ਲੋਕ ਮੇਰਾ ਕੀ ਵਿਗਾੜ ਲੈਣ ਗੇ ?" ਅਮਰ ਆਕੜ ਕੇ ਖਲੋ ਗਿਆ ।

"ਉਹ ਤੁਹਾਡਾ ਮਖ਼ੌਲ ਉਡਾਣ ਗੇ !"

"ਕੀ ਉਹਨਾਂ ਦੀ ਸ਼ਾਮਤ ਆਈ ਏ ?"

"ਸ਼ਾਬਾਸ਼ੇ ਤੁਹਾਨੂੰ, ਕੋਈ ਕਸਰ ਰਹਿ ਨਾ ਜਾਵੇ, ਮੈਂ ਪੁਛਦੀ ਆਂ, ਕਿ ਜ਼ਿੰਦਗੀ ਭਰ ਉਜੱਡ ਤੇ ਗੰਵਾਰ ਹੀ ਰਹੋ ਗੇ ਕਿ ਕਦੇ ਤੁਹਾਡੇ ਸਭਯੱਤਾ ਵੀ ਆਵੇ ਗੀ, ਰਾਤ

ਦੀ ਘਟਨਾ ਤੋਂ ਅਜੇ ਕੋਈ ਸਬਕ ਨਹੀਂ ਮਿਲਿਆ, ਕੀ ਉਮਰ ਭਰ ਫਿਰੀ ਸਟਾਈਲ ਕੁਸ਼ਤੀਆਂ ਹੀ ਕਰਦੇ ਰਹੋ ਗੇ ?" ਰਾਜ ਹੱਸਦੀ ਹੋਈ ਆਖ ਰਹੀ ਸੀ।

"ਉਜੱਡ ਹਾਂ ਜਾਂ ਗੰਵਾਰ, ਪਰ ਇਕ ਬੀ.ਏ. ਪੜ੍ਹਦੀ ਨੌਕਰਾਣੀ ਜ਼ਰੂਰ ਮਿਲੀ ਹੋਈ ਏ, ਉਹ ਵੀ ਮੁਫ਼ਤ। ਝਾੜੂ ਜ਼ਰਾ ਚੰਗੀ ਤਰ੍ਹਾਂ ਮਾਰ।"

"ਤੁਹਾਡੇ ਮੂੰਹ ਉਤੇ ਵੀ ਮਾਰ ਦਿਆਂ ?"

"ਵੇਖ ਰਾਜੀਏ, ਜੇ ਮੈਂ ਵੀਣੀ ਫੜ ਲਈ ਤਾਂ ਫਿਰ ਹਫ਼ਤਾ ਭਰ ਦਰਦ ਹੁੰਦੀ ਰਹਿਣੀ ਏ' !" ਅਮਰ ਗ਼ੁੱਰਾਇਆ।

"ਫੇਰ ਲਗੇ ਓ ਸ਼ੇਖ਼ੀਆਂ ਮਾਰਨ ? ਅੱਛਾ ਇਹ ਦਸੋ ਕਿ ਸ਼ਕਤੀ ਦਾ ਹੁਣ ਕੀ ਹਾਲ ਏ ?"

"ਮੈਨੂੰ ਪਤਾ ਨਹੀਂ ਮੈਂ ਭਾਬੀ ਨੂੰ ਹਸਪਤਾਲ ਭੇਜ ਦਿੱਤਾ ਸੀ, ਸਾਰੀ ਰਾਤ ਜਾਗਦਾ ਰਿਹਾ ਸਾਂ, ਹੁਣ ਨੀਂਦਰ ਆ ਗਈ ਸੀ !"

"ਕਿਉਂ ਝੂਠ ਬੋਲਦੇ ਓ ? ਮੇਰੇ ਜਾਣ ਪਿਛੋਂ ਤੁਸੀਂ ਘੁਰਾੜੇ ਮਾਰ ਰਹੇ ਹੋਵੋ ਗੇ, ਜੇ ਸ਼ਕਤੀ ਨੇ ਪਾਣੀ ਮੰਗਿਆ ਹੋਊ ਤਾਂ ਮੰਗਦੀ ਮੰਗਦੀ ਸੌਂ ਗਈ ਹੋਵੇ ਗੀ !"

"ਚੰਗਾ ਫੇਰ ਕਿਸੇ ਦਿਨ ਤੂੰ ਬੀਮਾਰ ਪੈ ਕੇ ਵੇਖ ਰਾਜੋ, ਮੈਂ ਸਾਰੀ ਰਾਤ ਜਾਗਦਾ ਹਾਂ ਕਿ ਨਹੀਂ ?"

"ਚੰਗੇ ਖ਼ੈਰ ਖ਼ਾਹ ਓ ਮੇਰੇ ਤੁਸੀਂ, ਜੋ ਮੈਨੂੰ ਬੀਮਾਰ ਵੇਖਣਾ ਚਾਹੁੰਦੇ ਓ, ਅੱਛਾ ਇਕ ਗਲ ਪੁੱਛਾਂ ?" ਰਾਜ ਝਾੜੂ ਰੋਕ ਕੇ ਬੋਲੀ।

"ਪੁਛੋ ਹਜ਼ੂਰ !"

"ਤੁਹਾਨੂੰ ਰਾਤੀਂ ਜ਼ਰਾ ਵੀ ਖ਼ਿਆਲ ਨਾ ਆਇਆ ਕਿ ਤੁਸੀਂ ਇਸਤਰੀ ਉਤੇ ਹੱਥ ਚੁੱਕ ਰਹੇ ਓ, ਤੇ ਇਕ ਉਹ ਇਸਤਰੀ ਜੋ......!"

"ਤੂੰ ਉਸ ਨੂੰ ਇਸਤਰੀ ਆਖਦੀ ਏਂ ਰਾਜੀ ?" ਅਮਰ ਕੰਧ ਵਲ ਵੇਖਦਾ ਹੋਇਆ ਆਖ ਰਿਹਾ ਸੀ।

"ਜੋ ਮਰਜ਼ੀ ਏ ਪਏ ਆਖੋ, ਪਰ ਆਖ਼ਰ ਉਹ ਇਸਤਰੀ ਏ, ਤੇ ਜੋ ਤੁਸਾਂ ਕੀਤਾ, ਉਹ ਚੰਗਾ ਨਹੀਂ ਕੀਤਾ, ਇਹ ਉਹਦੀ ਜ਼ਿੰਦਗੀ ਤੇ ਮੌਤ ਦਾ ਸਵਾਲ ਹੈ...! ...ਤੇ ਤੁਸੀਂ...ਤੇ !" ਰਾਜ ਬੋਲਦੀ ਬੋਲਦੀ ਰੁਕ ਗਈ।

"ਰਾਜ, ਮੈਂ ਅਕਲ ਤੋਂ ਕੰਮ ਨਹੀਂ ਲਿਆ, ਬਲਕਿ ਇਕ ਜਜ਼ਬਾਤੀ ਨੌਜਵਾਨ ਵਾਂਗ ਅੰਨ੍ਹਾਂ ਹੋ ਕੇ ਉਹਦੇ ਨਾਲ ਵਿਆਹ ਕਰ ਲੀਤਾ।"

"ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ, ਹੁਣ ਕੀ ਹੋ ਸਕਦਾ ਏ, ਅਮਰ ਜੀ !"

ਹੌਕਾ ਲੈ ਕੇ ਰਾਜ ਝਾੜੂ ਮਾਰਨ ਲਗ ਪਈ।

"ਕੀ ਦਸਾਂ ਰਾਜੀ, ਮੇਰੀ ਸਮਝ ਵਿਚ ਕੱਖ ਵੀ ਨਹੀਂ ਆ ਰਿਹਾ!" ਅਮਰ ਕਮਰੇ ਵਿਚ ਟਹਿਲਣ ਲਗ ਪਿਆ ਤੇ ਬਿਨਾਂ ਬੁਝਾਏ ਹੀ ਸਿਗਰਟ ਸੁੱਟ ਦਿਤਾ।

"ਏ ਮਾਸਟਰ ਜੀ, ਕੀ ਕਰ ਰਹੇ ਓ ? ਤੁਹਾਡੇ ਘਰ ਤਿੰਨ ਤਿੰਨ ਏਸਟਰੇ ਪਈਆਂ ਹਨ ਤੇ ਸਿਗਰਟਾਂ ਐਦਾਂ ਵਗਾਹ ਵਗਾਹ ਪਏ ਮਾਰਦੇ ਓ ਤੁਸੀਂ ਘਰ ਨੂੰ ਅੱਗ ਲਾ ਕੇ ਰਹੋ ਗੇ ਇਨ੍ਹਾਂ ਸਿਗਰਟਾਂ ਨਾਲ, ਬਾਬਾ ਰਹਿਮ ਕਰੋ ਅਸੀਂ ਉਪਰ ਰਹਿੰਦੇ ਆਂ.. ...!" ਰਾਜ ਲਾਡ ਨਾਲ ਆਖ ਰਹੀ ਸੀ।

"ਫ਼ਿਕਰ ਨਾ ਕਰ ਮੈਂ ਤੈਨੂੰ ਬਚਾ ਲਵਾਂ ਗਾ!" ਆਖਦਿਆਂ ਅਮਰ ਨੇ ਫਰਸ਼ ਉਤੋਂ ਸਿਗਰਟ ਚੁਕ ਕੇ ਏਸਟਰੇ ਵਿਚ ਸੁੱਟ ਦਿਤਾ।

"ਹੈ ਤਾਂ ਹੋਈ ਨਾ ਗਲ ਸ਼ਰੀਫ਼ਾਂ ਵਾਲੀ!" ਰਾਜ ਚਹਿਕੀ!

"ਜੇ ਤੂੰ ਸ਼ਰੀਫ਼ ਬਣਾਵੇਂ ਗੀ ਤਾਂ ਮੈਂ ਜ਼ਰੂਰ ਬਣਾਂ ਗਾ!"

ਰਾਜ ਨੇ ਕਮਰਾ ਸਾਫ਼ ਕਰ ਕੇ ਕੂੜਾ ਬਾਹਰ ਪਏ ਕਨਸਤਰ ਵਿਚ ਸੁਟਿਆ, ਫੇਰ ਫਰਨੀਚਰ ਝਾੜਿਆ, ਸਾਰਾ ਕੰਮ ਮੁੱਕਾ ਉਹ ਬੋਲੀ।

"ਚਾਹ ਤੁਹਾਡੀ ਏਥੇ ਲੈ ਆਵਾਂ ਕਿ ਉਪਰ ਚਲ ਕੇ ਪੀ ਲਵੋ ਗੇ?"

"ਕਿਉਂ ਖੇਚਲ ਕਰਦੀ ਏਂ?"

"ਚਾਹ ਤਾਂ ਪੀਵੋ ਗੇ ਨਾ? ਖੇਚਲ ਹੁੰਦੀ ਏ ਤਾਂ ਹੁੰਦੀ ਰਹਿਣ ਦਿਓ, ਮੈਂ ਇਹ ਪੁਛਿਆ ਏ ਕਿ ਉਪਰ ਚਲੋ ਗੇ ਕਿ ਏਥੇ ਹੀ ਲੈ ਆਵਾਂ?"

"ਚੰਗਾ ਫਿਰ ਏਥੇ ਈ ਲੈ ਆ ਰਾਜੀ!"

"ਜਿਵੇਂ ਹੁਕਮ ਹਾਕਮਾਂ ਦਾ?" ਆਖਦੀ ਹੋਈ ਰਾਜ ਚਲੀ ਗਈ।

ਸ਼ਾਮ ਦੀ ਰੋਟੀ ਰਾਜ ਦਾ ਭਰਾ ਦੇ ਗਿਆ।

ਅਗਲੇ ਭਲਕ ਵੇਲੇ ਸਿਰ ਤਿਆਰ ਹੋ ਕੇ ਅਮਰ ਦਫ਼ਤਰ ਚਲਾ ਗਿਆ, ਦਫ਼ਤਰ ਜਾਣ ਤੋਂ ਪਹਿਲਾਂ ਰਾਜ ਉਸ ਤੋਂ ਚਾਬੀ ਲੈ ਗਈ ਸੀ ਤਾਂ ਜੋ ਉਹਦੀ ਗ਼ੈਰ-ਮੌਜੂਦਗੀ ਵਿਚ ਸਾਰੇ ਘਰ ਦੀ ਚੰਗੀ ਤਰ੍ਹਾਂ ਸਫ਼ਾਈ ਹੋ ਸੱਕੇ।

ਸ਼ਾਮੀਂ ਦਫਤਰੋਂ ਛੁੱਟੀ ਕਰ ਕੇ ਅਮਰ ਇਕ ਦੋਸਤ ਦੇ ਘਰ ਚਲਾ ਗਿਆ। ਹਸਪਤਾਲ ਜਾਣਾ ਉਹਨੇ ਕੋਈ ਜ਼ਰੂਰੀ ਨਾ ਸਮਝਿਆ, ਉਹਨੂੰ ਯਕੀਨ ਸੀ ਕਿ ਭਾਬੀ ਬਿਮਲਾ ਸ਼ਕਤੀ ਦੀ ਦੇਖ ਭਾਲ ਕਰਦੀ ਹੋਵੇਗੀ।

ਉਸੇ ਦੋਸਤ ਦੇ ਘਰੋਂ ਰੋਟੀ ਖਾ ਕੇ ਰਾਤ ਨੂੰ ਜਦ ਉਹ ਘਰ ਪੁੱਜਾ ਤਾਂ ਡਰਾਇੰਗ ਰੂਮ ਵਿਚ ਰੋਸ਼ਨੀ ਹੋ ਰਹੀ ਸੀ ਅਮਰ ਨੇ ਸੋਚਿਆ ਕਿ ਰਾਜ ਬੈਠੀ ਹੋਵੇ ਗੀ।

ਵਿਹੜੇ ਵਿਚ ਸਾਈਕਲ ਰਖ ਕੇ ਜਦ ਉਹ ਡਰਾਇੰਗ ਰੂਮ ਵਿਚ ਪੁਜਾ, ਤਾਂ ਓਥੇ ਭਾਬੀ ਬਿਮਲਾ, ਅਮਰ ਦਾ ਵਡਾ ਭਰਾ ਤੇ ਅਮਰ ਦਾ ਸਹੁਰਾ ਬੈਠੇ ਹੋਏ ਸਨ ।

"ਤਾਂ ਇਹਨੂੰ ਤਾਰ ਦੇ ਕੇ ਬੁਲਾਇਆ ਗਿਆ ਏ ।"

ਅਮਰ ਨੇ ਮਨ ਵਿਚ ਸੋਚਿਆ, ਉਨ੍ਹਾਂ ਤਿੰਨਾਂ ਨੇ ਅਮਰ ਵਲ ਗੌਹੁ ਨਾਲ ਤਕਿਆ,ਪਰ ਅਮਰ ਬੇ-ਪਰਵਾਹੀ ਨਾਲ ਪਰ੍ਹਾਂ ਪਈ ਕੁਰਸੀ ਉਤੇ ਬਹਿ ਗਿਆ ਤੇ ਸਿਗਰਟ ਲਾ ਲਿਆ ।

ਅਮਰ ਦਾ ਸਹੁਰਾ ਉਹਦੀ ਇਸ ਬੇ-ਅਦਬੀ ਤੋਂ ਚਿੜ ਗਿਆ, ਉਹਨੇ ਕਿਸੇ ਨੂੰ ਨਮਸਤੇ ਤਕ ਨਹੀਂ ਸੀ ਆਖੀ, ਜਿਵੇਂ ਉਹ ਰੇਲਵੇ ਦੇ ਕਿਸੇ ਵੇਟਿੰਗ ਰੂਮ ਵਿਚ ਬੈਠੇ ਹੋਣ ।

"ਵੇ ਅਮਰ ! ਤੂੰ ਸ਼ਾਮੀ ਹਸਪਤਾਲ ਗਿਆ ਸੈਂ ?" ਭਾਬੀ ਬਿਮਲਾ ਚੁੱਪ ਨੂੰ ਤੋੜਿਆ ।

"ਨਹੀਂ !" ਅਮਰ ਨ ਪਰ੍ਹਾਂ ਨੂੰ ਮੂੰਹ ਘੁਮਾ ਕੇ ਉੱਤਰ ਦਿਤਾ ।

"ਦਫਤਰੋਂ ਕਿਥੇ ਗਿਆ ਸੈਂ ?"

"ਇਕ ਦੋਸਤ ਦੇ ਘਰ !"

"ਤੇ ਹਸਪਤਾਲ ਨਹੀਂ ਸੀ ਜਾਣਾ ?"

"ਮੈਂ ਸੋਚਿਆ ਤੁਸੀਂ ਗਏ ਹੋਵੋ ਗੇ !"

ਅਮਰ ਦੇ ਇਸ ਉਤਰ ਨਾਲ ਤਿੰਨਾਂ ਨੇ ਇਕ ਦੂਜੇ ਵਲ ਵੇਖਿਆ ।

"ਇਹ ਸਭ ਕੁਝ ਕਿਉਂ ਹੋਇਆ ?" ਉਹਦੇ ਵਡੇ ਭਰਾ ਨੇ ਪੁਛਿਆ ।

"ਮੈਂ ਕੱਲ੍ਹ ਦਸਿਆ ਤਾਂ ਸੀ ਕਿ ਸਲਵਾਰ ਦੇ ਪਾਉਂਚੇ ਵਿਚ ਅੰਗੂਠਾ ਫਸ ਜਾਣ ਨਾਲ ਉਖੜ ਕੇ ਡਿਗ ਪਈ ਸੀ ।"

"ਤੇ ਏਸੇ ਲਈ ਤੂੰ ਉਸ ਨੂੰ ਹਸਪਤਾਲ ਸੁਟ ਕੇ ਆ ਗਿਓਂ, ਤੇ ਕਲ੍ਹ ਤੋਂ ਹੁਣ ਤੀਕ ਉਹਦੀ ਖ਼ਬਰ ਤਕ ਨਾ ਲਈ !" ਅਮਰ ਦੇ ਸਹੁਰੇ ਨੇ ਕਰੋਧ ਨਾਲ ਕਿਹਾ ।

"ਜੀ !" ਬਿਨਾਂ ਓਧਰ ਵੇਖਿਆਂ ਅਮਰ ਨੇ ਉੱਤਰ ਦਿਤਾ ।

ਇਸ ਉਤਰ ਤੋਂ ਉਹਦਾ ਸਹੁਰਾ ਭੜਕਨ ਲੱਗਾ ਹੀ ਸੀ ਕਿ ਅਮਰ ਦੇ ਭਰਾ ਨੇ ਇਸ਼ਾਰੇ ਨਾਲ ਰੋਕ ਦਿਤਾ ।

"ਅਮਰ ! ਬਜ਼ੁਰਗਾਂ ਨਾਲ ਏਦਾਂ ਗਲ ਕਰਨ ਲਗਿਆਂ ਤੈਨੂੰ ਸ਼ਰਮ ਔਣੀ ਚਾਹੀਦੀ ਏ ।" ਭਾਬੀ ਨੇ ਡਾਂਟਿਆ ।

'ਹੂੰ!" ਅਮਰ ਨੇ ਕੋਈ ਉਤਰ ਨਾ ਦਿਤਾ।

"ਬਿਮਲਾ, ਤੂੰ ਮੇਰੀ ਧੀ ਦੀ ਜ਼ਿੰਦਗੀ ਤਬਾਹ ਕਰ ਛੱਡੀ ਏ। ਇਹ ਭਲਾ ਤੂੰ ਮੈਂ ਕਿਹੜੇ ਜਨਮ ਦਾ ਬਦਲਾ ਲਿਆ ਏ!" ਸ਼ਕਤੀ ਦਾ ਪਿਤਾ ਆਖ ਰਿਹਾ ਸੀ।

"ਚਾਚਾ ਜੀ, ਤੁਸੀਂ ਫਿਕਰ ਨਾ ਕਰੋ ਈਸ਼ਵਰ ਸਭ ਠੀਕ ਕਰ ਦਏਗਾ!" ਬਿਮਲਾ ਨੇ ਚਾਚੇ ਨੂੰ ਧੀਰਜ ਦੇਣਾ ਚਾਹਿਆ।

"ਸੁਆਹ ਠੀਕ ਕਰ ਦਏਗਾ ਈਸ਼ਵਰ। ਉਹ ਵਿਚਾਰੀ ਮੌਤ ਦੇ ਬਿਸਤਰੇ ਉਤੇ ਪਈ ਏ, ਤੇ ਇਸ ਨਵਾਬ-ਜ਼ਾਦੇ ਕੋਲ ਏਨਾ ਵੀ ਵਕਤ ਨਹੀਂ ਕਿ ਉਹਨੂੰ ਵੇਖ ਹੀ ਆਵੇ। ਜੇ ਡਾਕਟਰ ਮੈਨੂੰ ਸ਼ਕਤੀ ਨਾਲ ਗਲ ਕਰਨ ਦਏ ਤਾਂ ਸਾਰਾ ਪਤਾ ਚਲ ਜਾਵੇ, ਕਿ ਉਹਦਾ ਪੈਰ ਕਿਵੇਂ ਉਲਝ ਗਿਆ ਸੀ। ਮੈਂ ਜਾਣਦਾ ਹਾਂ ਕਿ ਇਹ ਝੂਠ ਬੋਲ ਰਿਹਾ ਏ!" ਅਮਰ ਦਾ ਸਹੁਰਾ ਗਰਜ ਰਿਹਾ ਸੀ।

ਅਮਰ ਨੇ ਨਹਿਰੀ ਵਟ ਕੇ ਆਪਣੇ ਸਹੁਰੇ ਵਲ ਤਕਿਆ, ਪਰ ਮੂੰਹੋਂ ਕੁਝ ਨਾ ਬੋਲਿਆ।

ਸ਼ਕਤੀ ਦਾ ਪਿਤਾ ਆਪਣੇ ਜੁਆਈ ਦੇ ਉਸ ਤਰ੍ਹਾਂ ਵੇਖਣ ਨਾਲ ਭੜਕ ਉਠਿਆ।

"ਮੈਂ ਸ਼ਕਤੀ ਨੂੰ ਆਪਣੇ ਨਾਲ ਲੈ ਕੇ ਜਾਵਾਂ ਗਾ।...ਪਰ ਬਿਮਲਾ ਤੂੰ ਇਹ ਚੰਗਾ ਨਹੀਂ ਕੀਤਾ!"

"ਚਾਚਾ ਜੀ ਤੁਸੀਂ ਘਾਬਰੋ ਨਾ ਸ਼ਕਤੀ ਠੀਕ ਹੋ ਜਾਵੇਗੀ, ਡਾਕਟਰ ਨੇ ਆਖਿਆ ਏ ਕਿ ਖ਼ਤਰੇ ਵਾਲੀ ਕੋਈ ਗਲ ਨਹੀਂ!" ਭਾਬੀ ਬਿਮਲਾ ਨੇ ਤਰਲੇ ਨਾਲ ਕਿਹਾ।

"ਜੇ ਉਹ ਮੌਤ ਦੇ ਮੂੰਹੋਂ ਨਿਕਲ ਆਈ ਏ ਤਾਂ ਵੀ ਉਸ ਮਾਸੂਮ ਬੱਚੇ ਦਾ ਲਹੂ ਇਹਦੀ ਧੌਣ ਉਤੇ ਹੈ!" ਅਮਰ ਦਾ ਸਹੁਰਾ ਚੀਖ ਕੇ ਬੋਲਿਆ।

"ਵੇਖੋ ਚਾਚਾ ਜੀ, ਜੋ ਹੋਣਾ ਸੀ ਉਹ ਤਾਂ ਹੋ ਚੁੱਕਾ ਏ। ਬਾਕੀ ਜ਼ਰਾ ਉਹ ਤੁਰਨ ਫਿਰਨ ਲਗ ਪਵੇ ਤਾਂ ਅਸੀਂ ਤੁਹਾਡੇ ਹੁਕਮ ਅਨੁਸਾਰ ਉਹਨੂੰ ਤੁਹਾਡੇ ਨਾਲ ਭੇਜ ਦਿਆਂ ਗੇ!" ਭਾਬੀ ਦੀ ਆਵਾਜ਼ ਵਿਚ ਠਰ੍ਹੰਮਾ ਆ ਗਿਆ ਸੀ।

"ਉਹ ਕਿਤੇ ਨਹੀਂ ਜਾਵੇ ਗੀ, ਉਹ ਏਥੇ ਰਹੇ ਗੀ!" ਅਮਰ ਨੇ ਗੰਭੀਰਤਾ ਨਾਲ ਫੈਸਲਾ ਸੁਣਾ ਦਿਤਾ।

"ਤਾਂ ਕਿ ਤੂੰ ਉਹਨੂੰ ਇਕ ਦਿਨ ਜਾਨੋਂ ਹੀ ਮਾਰ ਸੁਟੇਂ!" ਬਜ਼ੁਰਗ ਗਰਜਿਆ।

"ਮਰੇ ਜਾਂ ਜੀਵੇ, ਇਹ ਘਰ ਉਹਦਾ ਹੈ, ਉਹ ਮੇਰੀ ਪਤਨੀ ਹ, ਉਸਨੂੰ ਏਥੇ ਰਹਿਣਾ ਪਵੇ ਗਾ, ਜੇ ਉਹ ਤੁਹਾਡੇ ਨਾਲ ਚਲੀ ਗਈ ਤਾਂ ਉਸ ਲਈ ਮੇਰੇ ਘਰ ਦਾ

ਦਰਵਾਜ਼ਾ ਹਮੇਸ਼ਾ ਲਈ ਬੰਦ ਹੋ ਜਾਵੇ ਗਾ !" ਅਮਰ ਵੀ ਗਰਜਿਆ ।

"ਸੁਣ ਲਿਆ ਬਿਮਲਾ, ਇਹ ਹੈ ਤੇਰਾ ਦਿਉਰ ਜਿਸਦੀਆਂ ਤੂੰ ਸਿਫਤਾਂ ਕਰਦੀ ਨਹੀਂ ਸੀ ਰਜਦੀ ਹੁੰਦੀ ਬੜਾ ਆਗਿਆਕਾਰੀ, ਨੇਕ ਤੇ ਸ਼ਰੀਫ਼ ਹੈ, ਜੋ ਆਪਣੇ ਸਹੁਰੇ ਦੇ ਪੈਰੀਂ ਹਥ ਲਾਣਾ ਤਾਂ ਦਰ-ਕਿਨਾਰ, ਨਮਸਤੇ ਤਕ ਵੀ ਨਹੀਂ ਆਖ ਸਕਦਾ, ਤੇ ਸਭਿਅਕ ਏਨਾ ਹੈ, ਕਿ ਆਪਣੇ ਵਡਿਆਂ ਸਾਹਮਣੇ ਵੀ ਸਿਗਰਟ ਪੀ ਰਿਹਾ ਏ !"

"ਅਮਰ ਦੇ ਕੋਲ ਸਿਗਰਟ ਨਹੀਂ ਸੀ, ਉਹਨੇ ਆਪਣੇ ਸਹੁਰੇ ਦੀ ਗਲ ਸੁਣ ਕੇ ਸਿਗਰਟ ਲਾ ਲਿਆ ਤੇ ਕੱਸ ਕੇ ਸੂਟਾ ਮਾਰਿਆ !"

"ਅਮਰ, ਜੇ ਤੂੰ ਚਾਹੇਂ ਤਾਂ ਮੇਰੀ ਇਜ਼ਤ ਰਖ ਸਕਦਾ ਏਂ !" ਉਹਦੇ ਭਰਾ ਨੇ ਤਰਲਾ ਘਤਿਆ ।

"ਭਰਾ ਜੀ, ਤੁਸੀਂ ਜ਼ਰਾ ਖ਼ੁਦ ਹੀ ਇਨਸਾਫ ਕਰੋ ਕਿ ਮੈਨੂੰ ਇਹ ਸਭ ਊਲ ਜਲੂਲ ਕੁਝ ਛੋਟਾ ਜਾਣ ਕੇ ਆਖਿਆ ਜਾ ਰਿਹਾ ਏ, ਜਾਂ ਮੇਰਾ ਕੋਈ ਕਸੂਰ ਵੀ ਹੈ ?"

"ਤੂੰ ਅਕਲ ਦੀਆਂ ਗੱਲਾਂ ਨੂੰ ਊਲ-ਜਲੂਲ ਆਖ ਰਿਹਾ ਏਂ !" ਸ਼ਕਤੀ ਦੇ ਪਿਉ ਤੋਂ ਰਹਿ ਨਾ ਹੋਇਆ ।

"ਅਮਰ, ਤੂੰ ਸਿਰਫ ਉਸ ਗੱਲ ਦਾ ਉਤਰ ਦੇਹ ਜੋ ਤੈਥੋਂ ਪੁਛੀ ਜਾਵੇ. ਜੋ ਤੂੰ ਆਖ ਰਿਹਾ ਏਂ, ਕੀ ਉਹ ਸਹੀ ਹੈ !" ਅਮਰ ਦੇ ਭਰਾ ਨੇ ਗੰਭੀਰਤਾ ਨਾਲ ਕਿਹਾ—

"ਕਿਸ ਬਾਰੇ ?"

"ਕੀ ਸ਼ਕਤੀ ਵਾਕਈ ਜਿਵੇਂ ਤੂੰ ਆਖ ਰਿਹਾ ਏਂ ਓਦਾਂ ਹੀ ਡਿਗੀ ਸੀ ?"

"ਜੀ ਹਾਂ !" ਅਮਰ ਨੇ ਛੱਤ ਵਲ ਵੇਖਦਿਆਂ ਕਿਹਾ ।

"ਝੂਠ ! ਬਿਲਕੁਲ ਝੂਠ !" ਉਹਦਾ ਸਹੁਰਾ ਆਪੇ ਤੋਂ ਬਾਹਰ ਹੋ ਰਿਹਾ ਸੀ ।

"ਚਾਚਾ ਜੀ ਤੁਸੀਂ ਜ਼ਰਾ ਚੁਪ ਕਰੋ ਤਾਂ ਗੱਲ ਠੀਕ ਤਰ੍ਹਾਂ ਕੀਤੀ ਜਾਵੇ......ਹਾਂ ਬਈ ਅਮਰ ! ਲੇਡੀ ਡਾਕਟਰ ਨੇ ਕਿਹਾ ਏ ਕਿ ਸ਼ਕਤੀ ਦੇ ਢਿੱਡ ਉਤੇ ਬੜੇ ਜ਼ੋਰ ਦੀ ਸੱਟ ਲੱਗੀ ਏ !" ਅਮਰ ਦੇ ਵਡੇ ਭਰਾ ਨੇ ਸਭਿਅਕ ਢੰਗ ਨਾਲ ਪੁਛਿਆ ।

"ਸੱਟ ਕਿਉਂ ਆਂਹਦੇ ਓ, ਠੋਕਰ ਕਿਉਂ ਨਹੀਂ ਆਖਦੇ ?" ਬਜ਼ੁਰਗ ਨੇ ਕਾਹਲਾ ਪੈਂਦਿਆਂ ਕਿਹਾ ।

"ਚਾਚਾ...ਜੀ...!"

"ਚਾਚਾ ਜੀ, ਚਾਚਾ ਜੀ ਕੀ ਮੈਂ, ਭਲਾ ਕੋਈ ਬੱਚਾ ਹਾਂ । ਮੈਂ ਵੀ ਤਾਂ ਆਖ਼ਰ ਡਾਕਟਰ ਹਾਂ ਸਿਵਲ ਸਰਜਨ ਹਾਂ !"

"ਸਿਵਲ ਸਰਜਨ !" ਅਮਰ ਮੂੰਹ ਵਿਚ ਬੁੜਬੜਾਇਆ ।

ਅਮਰ ਦਾ ਸਹੁਰਾ ਕੁਝ ਆਖਣ ਹੀ ਲਗਾ ਸੀ ਕਿ ਭਾਬੀ ਨੇ ਗਲ ਬੋਚ ਲਈ ।

"ਅਮਰ ਤੂੰ ਆਹਨਾਂ ਏਂ ਕਿ ਉਹ ਉਖੜ ਕੇ ਡਿਗ ਪਈ ਸੀ ।"

"ਮੈਂ ਕੁਝ ਨਹੀਂ ਕਹਿੰਦਾ ।" ਅਮਰ ਨੇ ਅੱਕ ਕੇ ਆਖਿਆ ।

"ਇਹ ਕੀ ਆਖੇ ਗਾ, ਸ਼ਕਤੀ ਖੁਦ ਦਸੇ ਗੀ !" ਬਜ਼ੁਰਗ ਬੋਲਿਆ ।

"ਫਿਰ ਮੈਥੋਂ ਕਿਉਂ ਪੁਛ ਰਹੇ ਓ !" ਅਮਰ ਨੇ ਕੜਕ ਕੇ ਕਿਹਾ ।

"ਚਾਚਾ ਜੀ, ਹੈਦਾਂ ਗੱਜਿਆਂ ਤਾਂ ਪਿੜ ਪਲੇ ਕੱਖ ਨਹੀਂ ਪੈਣਾ, ਰੱਬ ਕਰੇ ਸ਼ਕਤੀ ਠੀਕ ਹੋ ਕੇ ਘਰ ਆ ਜਾਵੇ, ਫਿਰ ਗੱਲਾਂ ਕਰ ਲਵਾਂ ਗੇ, ਮੇਰਾ ਖ਼ਿਆਲ ਹੈ ਕਿ ਸਾਨੂੰ ਹੁਣ ਜਾਣਾ ਚਾਹੀਦਾ ਏ ਕਾਫ਼ੀ ਦੇਰ ਹੋ ਗਈ ਏ !" ਭਾਬੀ ਨੇ ਕਿਹਾ ।

"ਹੁਣ ਕਿਥੇ ਜਾਣਾ ਏਂ ? ਮੇਰੀ ਤਾਂ ਜ਼ਿੰਦਗੀ ਹੀ ਤਬਾਹ ਹੋ ਗਈ । ਇਸ ਤੋਂ ਤਾਂ ਚੰਗਾ ਸੀ ਕਿ ਮੈਂ ਉਹਦਾ ਜੰਮਦੀ ਦਾ ਗਲ ਘੁਟ ਛਡਦਾ !" ਬਜ਼ੁਰਗ ਬੋਲੀ ਜਾ ਰਿਹਾ ਸੀ ।

"ਚਲੋ ਉਠੋ ਚਾਚਾ ਜੀ, ਘਰ ਬੱਚੇ ਉਦਾਸ ਹੋ ਰਹੇ ਹੋਣ ਗੇ !" ਆਖਦੀ ਬਿਮਲਾ ਖਲੋ ਗਈ ਅਮਰ ਦਾ ਭਰਾ ਤੇ ਸਹੁਰਾ ਵੀ ਉਠ ਖਲੋਤੇ ।

ਅਮਰ ਉਨ੍ਹਾਂ ਨੂੰ ਵਿਦਾ ਕਰਨ ਲਈ ਬਾਹਰ ਨਾ ਗਿਆ, ਅਮਰ ਦੀ ਉਸ ਹਰਕਤ ਤੋਂ ਉਹ ਸਾਰੇ ਹੀ ਜਲ ਉੱਠੇ ।

ਉਨ੍ਹਾਂ ਦੇ ਜਾਣ ਬਾਦ ਰਾਜ ਆ ਗਈ ।

"ਹੈਲੋ ਭਲਵਾਨ ਸਾਹਿਬ, ਅਜ ਫਿਰ ਫਿਰੀ ਸਟਾਈਲ ਦੇ ਜੌਹਰ ਵਿਖਾਏ ਜਾ ਰਹੇ ਸਨ ? ਇਹ ਲੋਕੀ ਸ਼ਾਮੀਂ ਸੱਤ ਵਜੇ ਹੀ ਆ ਗਏ ਸਨ, ਤੁਹਾਡੇ ਭਰਾ ਤੇ ਭਰਜਾਈ ਨੂੰ ਤਾਂ ਮੈਂ ਜਾਣਦੀ ਹੀ ਸਾਂ, ਮੇਰਾ ਖ਼ਿਆਲ ਹੈ ਕਿ ਉਹ ਬੁੱਢਾ ਭਲਵਾਨ ਹੁਰਾਂ ਦਾ ਸਹੁਰਾ ਹੈ !" ਰਾਜ ਮੁਸਕੁਰਾਂਦੀ ਹੋਈ ਆਖ ਰਹੀ ਸੀ ।

"ਹੂੰ, ਉਹ ਸ਼ਕਤੀ ਦਾ ਪਿਤਾ ਸੀ !"

"ਬੜੀ ਉਚੀ ਉਚੀ ਸਹੁਰਾ ਜੁਆਈ ਲਾਡ ਕਰ ਰਹੇ ਸਨ । ਕੀ ਗੱਲਾਂ ਹੋ ਰਹੀਆਂ ਸਨ ?" ਰਾਜ ਕੁਰਸੀ ਉਤੇ ਬੈਠਦੀ ਹੋਈ ਆਖ ਰਹੀ ਸੀ ।

"ਬੁਢੇ ਦੇ ਦਿਮਾਗ਼ ਦੀ ਬੈਟਰੀ ਦੇ ਸੈੱਲ ਖ਼ਰਾਬ ਹੋ ਚੁਕੇ ਹਨ !"

"ਇਹ ਤੁਸੀਂ ਆਪਣੇ ਸਹੁਰੇ ਬਾਬਤ ਆਖ ਰਹੇ ਹੋ ?"

"ਕਿਉਂ... ?" ਅਮਰ ਮੁਸਕਰਾਇਆ ।

"ਓ ਖ਼ੁਸ਼ ਕੀਤਾ ਈ, ਵਾਕਈ ਭਲਵਾਨ ਹੀ ਹੋ ਤੁਸੀਂ, ਮੈਨੂੰ ਪਤਾ ਨਹੀਂ ਕਿ

ਕਿਹੜੇ ਜੋਤਸ਼ੀ ਜਾਂ ਡਾਕਟਰ ਨੇ ਤੁਹਾਨੂੰ ਵਿਆਹ ਕਰਾਣ ਲਈ ਕਿਹਾ ਸੀ ਜਿਨਾਂ ਤੁਸੀਂ ਪਤਨੀ ਨਾਲ ਪਿਆਰ ਕਰਦੇ ਓ ਉਹ ਤਾਂ ਮੈਂ ਜਾਣਦੀ ਹੀ ਹਾਂ, ਜੋ ਸਹੁਰੇ ਨਾਲ ਹੈ, ਉਹਦਾ ਪਤਾ ਅਜ ਲਗ ਗਿਆ ਹੈ !" ਰਾਜ ਮੁਸਕੁਰਾ ਰਹੀ ਸੀ ।

"ਅਛੀ ਖ਼ਾਸੀ ਅਧਿਆਪਕਾ ਬਣ ਚੁਕੀ ਏਂ, ਸੋਹਣਾ ਲੈਕਚਰ ਦੇ ਲੈਂਦੀ ਏਂ ਰਾਜੀ !" ਅਮਰ ਨੇ ਜ਼ਰਾ ਤੇਜ਼ ਹੋ ਕੇ ਲਾਡ ਨਾਲ ਕਿਹਾ ।

"ਏ ਮਿਸਟਰ, ਹੁਣ ਕਿਤੇ ਮੇਰੇ ਨਾਲ ਫਿਰੀ ਸਟਾਈਲ ਕੁਸ਼ਤੀ ਨਾ ਸ਼ੁਰੂ ਕਰ ਦੇਣਾ । ਮੈਂ ਤਾਂ ਉਂਜ ਹੀ ਕਾਲਜ ਦੀ ਕੁੜੀ ਹਾਂ, ਹਸਪਤਾਲ ਤਕ ਵੀ ਮੈਥੋਂ ਤਾਂ ਜਾਇਆ ਨਹੀਂ ਜਾਣਾ !" ਰਾਜ ਨਖ਼ਰੇ ਨਾਲ ਗੁਰੱਾਈ ।

"ਪਟਾਕ ਪਟਾਕ ਗੱਲਾਂ ਕਰਦੀ ਏਂ !" ਅਮਰ ਸ਼ਰਮਿੰਦਾ ਜਿਹਾ ਹੋ ਗਿਆ ।

"ਭਲਵਾਨ ਜੀ ਰੋਟੀ ਲਿਆਵਾਂ ?"

"ਮੈਂ ਰੋਟੀ ਖਾ ਆਇਆ ਹਾਂ !"

"ਕਿੱਥੇ...?"

"ਇਕ ਦੋਸਤ ਦੇ ਘਰ !"

"ਕੀ ਹਾਲ ਏ ਸ਼ਕਤੀ ਦਾ ?"

ਮੈਨੂੰ ਕੋਈ ਪਤਾ ਨਹੀਂ !

"ਤੁਸੀਂ ਉਸ ਨੂੰ ਵੇਖਣ ਹਸਪਤਾਲ ਨਹੀਂ ਸਉ ਗਏ ?"

"ਨਹੀਂ !"

"ਹੱਦ ਹੋ ਗਈ ਏ ਬੇ-ਪਰਵਾਹੀ ਦੀ !' ਰਾਜ ਜ਼ਰਾ ਕੁ ਚਿੜ ਕੇ ਬੋਲੀ ।

"ਹੁਣ ਤੂੰ ਮੈਨੂੰ ਮਤਾਂ ਦੇਣ ਲਗੀ ਏਂ ?"

"ਨਹੀਂ ਜਨਾਬ, ਮੇਰੇ ਵਿਚ ਫਿਰੀ ਸਟਾਈਲ ਕੁਸ਼ਤੀ ਕਰਨ ਦੀ ਹਿੰਮਤ ਕਿਥੋਂ, ਮੇਰਾ ਤਾਂ ਮਸਾਂ ਇਕ ਸੌ ਪੌਂਡ ਵਜ਼ਨ ਹੈ, ਪਰ ਇਕ ਗਲ ਪੁੱਛਾਂ ?"

"ਬਿਨਾਂ ਸਿਰ ਪੈਰ ਦੀ ਗਲ ਤੇ ਨਹੀਂ ?"

"ਇਹ ਤਾਂ ਮੈਂ ਨਹੀਂ ਜਾਣਦੀ ।"

"ਫਿਰ ਤਾਂ ਜ਼ਰੂਰ ਪੁੱਛ ਰਾਜੀ !"

"ਜੇ ਤੁਹਾਨੂੰ ਨਿਰਮਲ ਮਿਲ ਜਾਂਦੀ ਤਾਂ ਕੀ ਉਹਦੇ ਨਾਲ ਵੀ ਏਦਾਂ ਹੀ ਕਰਦੇ !"

"ਸ਼ਾਇਦ...!"

"ਸ਼ਾਇਦ ਕਿਉਂ...?"

"ਇਸ ਲਈ ਕਿ ਮੈਂ ਪਧਰੇ ਰਾਹਾਂ ਤੇ ਤੁਰਨ ਦਾ ਆਦੀ ਹੋ ਚੁਕਾ ਹਾਂ, ਆਪਣੇ ਕਿਸੇ ਰਾਹ ਵਿਚ ਮੈਂ ਰੁਕਾਵਟ ਪਸੰਦ ਨਹੀਂ ਕਰਦਾ !"

ਪਰ ਹਰ ਇਸਤਰੀ ਆਪਣਾ ਹੱਕ ਚਾਹੁੰਦੀ ਏ ।"

"ਪਰ ਜੇ ਉਹ ਇਸਤਰੀ ਹੋਵੇ...?"

"ਤੇ ਸ਼ਕਤੀ ਕੀ ਏ ?"

"ਮੇਰੀ ਬਦ ਕਿਸਮਤੀ, ਤੇ ਤੇਰੀ ਹੱਤਕ ਦਾ ਜੀਉਂਦਾ ਜਾਗਦਾ ਸਬੂਤ ?"

"ਪਰ ਸ਼ਕਤੀ ਨੇ ਤੁਹਾਡੀ ਤਾਂ ਹੱਤਕ ਨਹੀਂ ਨਾ ਕੀਤੀ ?"

ਏਸੇ ਲਈ ਤਾਂ ਮੈਂ ਅਜ ਤੀਕ ਦਿਨ ਕਟੀ ਕਰਦਾ ਰਿਹਾ, ਨਹੀਂ ਤਾਂ ਪਹਿਲੇ ਦਿਨ ਹੀ ਉਹਨੂੰ ਠੁਕਰਾ ਸਕਦਾ ਸਾਂ ।

"ਤੁਹਾਡੇ ਇਹ ਸ਼ਲੋਕ ਮੇਰੀ ਸਮਝ ਤੋਂ ਤਾਂ ਬਹੁਤ ਹੀ ਪਰੇ ਹਨ !"

"ਤੇ ਤੂੰ ਸਮਝ ਕੇ ਕਰਨੇ ਵੀ ਕੀ ਹਨ ?"

"ਕੁਝ ਵੀ ਨਹੀਂ !" ਤੇ ਰਾਜ ਜਾਣ ਲਈ ਉਠ ਖਲੋਤੀ ।

"ਜਾ ਰਹੀ ਏਂ, ਰਾਜੀਏ ?"

"ਹਾਂ ਅਮਰ ਜੀ, ਹੁਣ ਮੈਨੂੰ ਇਜਾਜ਼ਤ ਦਿਓ, ਭਾਪਾ ਜੀ ਦੇ ਆਉਣ ਦਾ ਵਕਤ ਹੋ ਗਿਆ ਏ ਸਾਢੇ ਨੌਂ ਵਜ ਰਹੇ ਹਨ !"

ਅਮਰ ਨੇ ਰਾਜ ਵਲ ਤਕਿਆ, ਫਿਰ ਕੰਧ ਵਲ ਵੇਖਣ ਲਗ ਪਿਆ, ਉਹ ਚਾਹੁੰਦਾ ਸੀ ਕਿ ਰਾਜ ਨਾਲ ਗੱਲਾਂ ਕਰਦਾ ਹੀ ਰਹੇ, ਪਰ ਉਹ ਰਾਜ ਨੂੰ ਆਖ ਨਾ ਸਕਿਆ । ਰਾਜ ਦੋ ਮਿੰਟ ਤਕ ਉਹਦੀ ਵਲ ਵੇਖਦੀ ਰਹੀ, ਤੇ ਫਿਰ ਚਲੀ ਗਈ ।

## ੧੩.

ਸ਼ਕਤੀ ਨੂੰ ਫਾਲਜ ਦਾ ਦੌਰਾ ਪਿਆ ਸੀ, ਉਹਦਾ ਸੱਜਾ ਪਾਸਾ ਮਾਰਿਆ ਗਿਆ ਸੀ ।

ਉਹਦਾ ਪਿਤਾ ਉਹਦਾ ਇਲਾਜ ਕਰਾਣ ਲਈ ਆਪਣੇ ਨਾਲ ਲੈ ਗਿਆ ਸੀ, ਜਿਤਨਾ ਚਿਰ ਉਹ ਹਸਪਤਾਲ ਰਹੀ ਸੀ, ਅਮਰ ਇਕ ਵਾਰੀ ਵੀ ਉਸ ਨੂੰ ਵੇਖਣ ਨਹੀਂ ਸੀ ਗਿਆ, ਉਹਦਾ ਇਹ ਰਵੱਈਆ ਹਰ ਰਿਸ਼ਤੇਦਾਰ ਨੂੰ ਭੈੜਾ ਲੱਗਾ ਸੀ, ਕੁਝ ਸਪਸ਼ਟ-ਵਾਦੀ ਰਿਸ਼ਤੇਦਾਰਾਂ ਨੇ ਕਈਆਂ ਢੰਗਾਂ ਨਾਲ ਅਮਰ ਨੂੰ ਉਹਦੀਆਂ ਵਧੀਕੀਆਂ ਬਾਰੇ

ਕਿਹਾ ਵੀ ਸੀ।

ਸ਼ਕਤੀ ਸਦੀਵੀ ਬੀਮਾਰ ਹੋ ਗਈ ਸੀ, ਬਰਾਏ ਨਾਮ ਉਹਦਾ ਸਿਵਲ ਸਰਜਨ ਪਿਤਾ ਆਪਣੀ ਸਮਝ ਦੇ ਮੁਤਾਬਿਕ ਸ਼ਕਤੀ ਦਾ ਇਲਾਜ ਕਰਵਾ ਰਿਹਾ ਸੀ, ਪਰ ਅਮਰ ਨੇ ਕੋਈ ਸਾਰ ਨਹੀਂ ਸੀ ਲਈ।

ਪੰਜ ਮਹੀਨੇ ਬੀਤ ਗਏ ਸਨ ਸ਼ਕਤੀ ਨੂੰ ਗਿਆਂ ਉਸ ਦੌਰਾਨ ਵਿਚ ਨਾ ਤੇ ਸ਼ਕਤੀ ਬਾਰੇ ਹੀ ਅਮਰ ਨੂੰ ਕੋਈ ਖ਼ਤ ਆਇਆ ਸੀ, ਤੇ ਨਾ ਹੀ ਅਮਰ ਨੇ ਕੋਈ ਖ਼ਤ ਲਿਖਿਆ ਸੀ, ਜੇ ਕੋਈ ਖ਼ਬਰ ਮਿਲ ਵੀ ਜਾਂਦੀ ਤਾਂ ਉਹ ਕੇਵਲ ਭਾਬੀ ਬਿਮਲਾ ਦੇ ਘਰੋਂ ਮਿਲਦੀ ਸੀ।

ਬਿਮਲਾ ਭਾਬੀ ਆਪਣਾ ਫਰਜ਼ ਬੜੀ ਹੁਸ਼ਿਆਰੀ ਨਾਲ ਅਦਾ ਕਰ ਰਹੀ ਸੀ, ਉਹਦਾ ਚਾਰੇ ਦੀ ਧੀ ਨਾਲ ਵਾਹਰੇ ਸਨੇਹ ਸੀ ਇਸ ਲਈ ਉਹ ਅਮਰ ਨੂੰ ਹਮੇਸ਼ਾਂ ਸ਼ਕਤੀ ਦੇ ਮਿਹਣੇ ਦਿੰਦੀ, ਫਿਟਕਾਰਾਂ ਪਾਉਂਦੀ ਕਿ "ਤੂੰ ਆਪਣੀ ਪਤਨੀ ਦੀ ਖ਼ਬਰ ਕਿਉਂ ਨਹੀਂ ਲਈ, ਉਹਨੂੰ ਖ਼ਤ ਕਿਉਂ ਨਹੀਂ ਲਿਖਦਾ!" ਪਰ ਅਮਰ ਹਰ ਵਾਰ ਗਲ ਦਾ ਰੁੱਖ ਬਦਲ ਦੇਂਦਾ ਜਾਂ ਨੀਵੀਂ ਪਾ ਕੇ ਸੁਣਦਾ ਰਹਿੰਦਾ।

ਓਧਰ ਸ਼ਕਤੀ ਦੇ ਮਾਪੇ ਅਮਰ ਨੂੰ ਆਪਣੀ ਵਲੋਂ ਨਸੀਹਤ ਦੇ ਰਹੇ ਸਨ, ਸ਼ਕਤੀ ਨੂੰ ਅਮਰ ਤੋਂ ਦੂਰ ਰਖ ਕੇ ਉਹ ਸੋਚਦੇ ਸਨ ਕਿ ਇਕ ਦਿਨ ਇਹੋ ਦੂਰੀ ਅਮਰ ਨੂੰ ਸ਼ਕਤੀ ਵਲ ਖਿਚੇ ਗੀ, ਅਮਰ ਪਤਨੀ ਦੇ ਵਿਛੋੜੇ ਵਿਚ ਤੜਪੇ ਗਾ ਤੇ ਅਸੀਂ ਅਮਰ ਦੇ ਤਰਲੇ ਕਢਾ ਕਢਾ ਕੇ ਭੇਜਾਂ ਗੇ, ਸਾਡੀ ਕੁੜੀ ਦਾ ਉਹ ਆਖ਼ਿਰ ਸਦੀਵੀ ਗ਼ੁਲਾਮ ਹੋ ਜਾਵੇ ਗਾ।

ਏਧਰ ਉਸੇ ਦੂਰੀ ਨੇ ਅਮਰ ਦੇ ਸਾਰੇ ਰਾਹ ਸਾਫ਼ ਕਰ ਛਡੇ ਸਨ, ਉਸਨੂੰ ਸ਼ਕਤੀ ਨਾਲ ਜ਼ਰਾ ਜਿੰਨਾਂ ਵੀ ਸਨੇਹ ਨਹੀਂ ਸੀ, ਉਸਦੀ ਜ਼ਿੰਦਗੀ ਵਿਚ ਜੋ ਖ਼ਿਲਾ ਸੀ, ਉਸ ਨੂੰ ਰਾਜ ਪੂਰ ਕਰ ਚੁੱਕੀ ਸੀ, ਅਮਰ ਤੇ ਰਾਜ ਇਕ ਦੂਜੇ ਦੇ ਬਹੁਤ ਨੇੜੇ ਆ ਗਏ ਸਨ।

ਰਾਜ ਦੀ ਮਾਂ ਨੇ ਜਾਂ ਤੇ ਅੱਖਾਂ ਬੰਦ ਕਰ ਲਈਆਂ ਸਨ ਤੇ ਜਾਂ ਲੋੜ ਤੋਂ ਵਧ ਸਮਝਦਾਰ ਹੋ ਗਈ ਸੀ, ਉਹ ਜਾਣਦੀ ਸੀ ਕਿ ਅਮਰ ਸ਼ਕਤੀ ਨੂੰ ਆਪਣੇ ਘਰ ਕਦੇ ਵੀ ਨਹੀਂ ਵਸਾਵੇ ਗਾ, ਉਹ ਹੋਰ ਬੜਾ ਕੁਝ ਸੋਚਦੀ।

ਅਮਰ ਜਵਾਨ ਸੀ, ਰਿਸ਼ਟ ਪੁਸ਼ਟ ਤੇ ਸੁੰਦਰ ਸੀ, ਜਾਇਦਾਦ ਕਾਫ਼ੀ ਸੀ, ਨੌਕਰੀ ਤੇ ਲਗਾ ਹੋਇਆ ਸੀ, ਇਸ ਦੇ ਬਾਵਜੂਦ ਵੀ ਉਸ ਨੇ ਦਾਜ ਨਹੀਂ ਸੀ ਲਿਆ। ਰਾਜ ਦੀ ਮਾਂ ਸੋਚਦੀ ਕਿ ਐਸਾ ਚੰਗਾ ਤੇ ਸਸਤਾ ਮੁੰਡਾ ਏਸ ਜ਼ਮਾਨੇ ਵਿਚ ਕਿਥੋਂ ਮਿਲ

ਸਕਦਾ ਏ, ਉਹਨੇ ਆਪਣੇ ਪਤੀ ਦੀਆਂ ਅੱਖਾਂ ਵਿਚ ਵੀ ਘੱਟਾ ਪਾ ਛਡਿਆ ਸੀ। ਉਹ ਵੇਲੇ ਦੀ ਉਡੀਕ ਵਿਚ ਸੀ, ਏਸੇ ਕਰ ਕੇ ਹੀ ਉਹਨੇ ਰਾਜ ਉਤੇ ਵੀ ਕੋਈ ਪਾਬੰਦੀ ਨਹੀਂ ਸੀ ਲਾਈ ਹੋਈ ਰਾਜ ਨੂੰ ਉਹਨੇ ਪੂਰਨ ਆਜ਼ਾਦੀ ਦੇ ਛੱਡੀ ਸੀ, ਉਹ ਰੱਬ ਅਗੇ ਅਰਦਾਸਾਂ ਕਰਦੀ ਰਹਿੰਦੀ ਕਿ ਅਮਰ ਸ਼ਕਤੀ ਨੂੰ ਤਿਲਾਕ ਦੇ ਦਏ, ਤੇ ਉਹ ਰਾਜ ਦਾ ਵਿਆਹ ਅਮਰ ਨਾਲ ਕਰ ਦਏ।

ਰਾਜ ਨੇ ਅਮਰ ਦੀ ਏਨੀ ਸੇਵਾ ਕੀਤੀ ਕਿ ਅਮਰ ਨੂੰ ਕਦੇ ਮਹਿਸੂਸ ਤਕ ਨਾ ਹੋਇਆ, ਕਿ ਮੇਰੀ ਕੋਈ ਪਤਨੀ ਵੀ ਹੈ, ਰਾਜ ਇਕ ਨੌਜਵਾਨ ਤੇ ਮੂਰਖ ਕੁੜੀ ਵਾਂਗ ਬਹੁਤ ਵੱਡਾ ਦਾਉ ਲਾ ਰਹੀ ਸੀ, ਜਿੱਤਣ ਜਾਂ ਹਾਰਨ ਦਾ ਉਹਨੂੰ ਕੋਈ ਗਿਆਨ ਨਹੀਂ ਸੀ।

ਜਿਸ ਵੇਲੇ ਅਮਰ ਘਰ ਪੁਜਦਾ, ਉਸੇ ਵੇਲੇ ਰਾਜ ਉਹਦੇ ਕੋਲ ਆ ਜਾਂਦੀ। ਹਰ ਰੋਜ਼ ਵਾਂਗ ਉਸ ਦਿਨ ਵੀ ਓਵੇਂ ਹੀ ਹੋਇਆ।

"ਚਾਹ ਲਿਆਵਾਂ ਤੁਹਾਡੇ ਵਾਸਤੇ।"

"ਨਹੀਂ...ਮੇਰੇ ਵਾਸਤੇ ਸੋਢੇ ਦੀਆਂ ਬੋਤਲਾਂ ਆ ਰਹੀਆਂ ਨੇ।"

"ਇਹ ਤੁਹਾਡੀ ਰੋਜ਼ ਦੀ ਆਦਤ ਬਣਦੀ ਜਾ ਰਹੀ ਏ।"

ਆਦਤ ਕਾਹਨੂੰ ਆਖ ਰਹੀ ਏਂ ਇਹਨੂੰ ?

ਫੇਰ ਹੁਣ ਕੀ ਆਖਾਂ, ਪਹਿਲੋਂ ਤਾਂ ਤੁਸੀਂ ਮਹੀਨੇ ਵਿਚ ਹਫਤਾ ਦਸ ਦਿਨ ਪੀਂਦੇ ਸਉਂ ਤੇ ਹੁਣ ਦੂਜੇ ਤੀਜੇ ਦਿਨ ਪੀਣ ਲਗ ਪਏ ਹੋ !

"ਜ਼ਹਿਰ ਜ਼ਹਿਰ ਨੂੰ ਕੱਟਦਾ ਏ ਬਿੱਲੋ !" ਅਮਰ ਨੇ ਸ਼ਰਾਰਤ ਨਾਲ ਰਾਜ ਵਲ ਘੂਰਿਆ।

"ਇਹ ਸਭ ਬਹਾਨੇ ਸਾਜ਼ੀਆਂ ਹਨ, ਨਹੀਂ ਤਾਂ..." ...ਗਲ ਅਜੇ ਰਾਜ ਦੇ ਮੂੰਹ ਵਿਚ ਹੀ ਸੀ ਕਿ ਕਿਸੇ ਨੇ ਦਰਵਾਜ਼ਾ ਖੜਕਾਇਆ, ਰਾਜ ਨੇ ਅਮਰ ਵਲ ਸਵਾਲੀਆ ਨਿਗਾਹਾਂ ਨਾਲ ਤਕਿਆ ਤੇ ਉਠ ਕੇ ਦੂਜੇ ਕਮਰੇ ਵਿਚ ਚਲੀ ਗਈ।

"ਸ਼ਾਇਦ ਸੋਢੇ ਦੀਆਂ ਬੋਤਲਾਂ ਆਈਆਂ ਹਨ !" ਆਖਦਾ ਹੋਇਆ ਅਮਰ ਉਠ ਕੇ ਦਰਵਾਜ਼ਾ ਖੋਲ੍ਹਣ ਚਲਾ ਗਿਆ, ਤੇ ਰਾਜ ਪਰਦੇ ਦੇ ਉਹਲੇ ਆਣ ਖਲੋਤੀ।

ਅਮਰ ਨੇ ਜਦ ਦਰਵਾਜ਼ਾ ਖੋਲਿਆ ਤਾਂ ਸੋਢੇ ਦੀਆਂ ਬੋਤਲਾਂ ਵਾਲੇ ਦੀ ਬਜਾਏ ਉਹਦਾ ਦੋਸਤ ਕਿਸ਼ੋਰ ਖਲੋਤਾ ਸੀ।

"ਓ...ਕਿਸ਼ੋਰ ਤੂੰ !" ਅਮਰ ਨੇ ਅੱਕੇ ਹੋਏ ਅੰਦਾਜ਼ ਵਿਚ ਕਿਹਾ।

ਅਜ ਤਾਂ ਮੂਡ ਜ਼ਰਾ ਡਾਊਨ ਸੀ, ਸੋਚਿਆ ਕਿ ਤੇਰੇ ਵਲ ਹੀ ਹੋ ਆਵਾਂ !"

ਆਖਦਾ ਹੋਇਆ ਕਿਸ਼ੋਰ ਬੇਧੜਕ ਅੰਦਰ ਲੰਘ ਆਇਆ।

"ਹੂੰ...!" ਅਮਰ ਕੋਲੋਂ ਉਤਰ ਨਾ ਦਿੱਤਾ ਗਿਆ। ਉਹ ਕਿਸ਼ੋਰ ਦੇ ਆਣ ਤੇ ਖ਼ੁਸ਼ ਨਹੀਂ ਸੀ, ਉਹ ਰਾਜ ਨਾਲ ਗੱਲਾਂ ਕਰਨ ਦੇ ਮੂਡ ਵਿਚ ਸੀ, ਜਦ ਤੋਂ ਰਾਜ ਉਹਦੇ ਨੇੜੇ ਆ ਗਈ ਸੀ, ਉਹ ਦੋਸਤਾਂ ਤੋਂ ਦੂਰ ਹੋ ਗਿਆ ਸੀ। ਉਂਜ ਵੀ ਉਸ ਮੁਫ਼ਤ ਖ਼ੋਰੇ ਤੋਂ ਪਿੱਛਾ ਛੁਡਾਣਾ ਔਖਾ ਸੀ।

"ਕੀ ਸੋਚ ਰਿਹਾ ਏਂ ਅਮਰ, ਕੀ ਕਿਸੇ ਦੀ ਉਡੀਕ ਏ?" ਆਖ ਕੇ ਕਿਸ਼ੋਰ ਨੇ ਬੇ-ਤੁਕੱਲਫ਼ੀ ਨਾਲ ਮੇਜ਼ ਉਤੋਂ ਸਿਗਰਟਾਂ ਦੀ ਡੱਬੀ ਚੁੱਕ ਕੇ ਸਿਗਰਟ ਕੱਢ ਲਿਆ ਤੇ ਲਾ ਕੇ ਸੂਟੇ ਲਾਣ ਲਗ ਪਿਆ।

ਉਡੀਕ ਤਾਂ ਕਿਸੇ ਦੀ ਨਹੀਂ, ਭਰਾ ਹੁਰਾਂ ਦਾ ਅਜ ਟੈਲੀਫ਼ੂਨ ਆਇਆ ਸੀ, ਉਧਰ ਜਾਣ ਦੀ ਤਿਆਰੀ ਕਰ ਰਿਹਾ ਹਾਂ।

"ਤਾਂ ਤੂੰ ਜਾ ਰਿਹਾ ਏਂ?"

"ਹਾਂ...!"

"ਯਾਰਾ ਕੱਲ੍ਹ ਚਲਾ ਜਾਵੀਂ ਉਧਰ, ਅਜ ਮੇਰਾ ਮੂਡ ਜ਼ਰਾ ਡਾਊਨ ਏਂ, ਜ਼ਰਾ ਪੀਣ ਪਿਲਾਣ ਦਾ ਪ੍ਰੋਗ੍ਰਾਮ ਅਜ ਬਣ ਜਾਵੇ!" ਤੇ ਕਿਸ਼ੋਰ ਨੇ ਲੱਤਾਂ ਪਸਾਰ ਦਿਤੀਆਂ, ਚਾਣਚਕ ਉਹਦੀ ਨਿਗਾਹ ਪਰਦੇ ਪਿਛੇ ਹੋ ਰਹੀ ਹਰਕਤ ਵਲ ਗਈ।

"ਕੀ ਗੱਲ ਐ ਅਮਰ ਸੋਚ ਰਿਹਾ ਸੀ ਕਿ ਇਸ ਮੁਫ਼ਤ-ਖ਼ੋਰੇ ਕੋਲੋਂ ਪਿੱਛਾ ਕਿਵੇਂ ਛੁਡਾਇਆ ਜਾਵੇ।

"ਮੇਰੇ ਆਣ ਤੋਂ ਪਹਿਲਾਂ ਤੂੰ ਕੀਹਦੇ ਨਾਲ ਗੱਲਾਂ ਕਰ ਰਿਹਾ ਸੈਂ ਅਮਰ?"

"ਕਿਸੇ ਨਾਲ ਵੀ ਨਹੀਂ!"

"ਝੂਠ! ਸਰਾ ਸਰ ਝੂਠ, ਮੈਂ ਬਾਹਰੋਂ ਕੰਨ ਲਾ ਕੇ ਸੁਣਿਆਂ ਸੀ, ਅੰਦਰੋਂ ਕਿਸੇ ਔਰਤ ਦੀ ਆਵਾਜ਼ ਆ ਰਹੀ ਸੀ, ਤੇ ਹੁਣ ਵੀ ਕਮਰਾ ਸੈਂਟਾਂ ਨਾਲ ਮਹਿਕ ਰਿਹਾ ਏ। ਜ਼ਰੂਰ ਏਥੇ ਔਰਤ ਸੀ!" ਕਿਸ਼ੋਰ ਪਰਦੇ ਵਲ ਵੇਖਦਾ ਹੋਇਆ ਆਖ ਰਿਹਾ ਸੀ।

ਰਾਜ ਨੇ ਜਦ ਕਿਸ਼ੋਰ ਨੂੰ ਪਰਦੇ ਵਲ ਘੂਰਦਿਆਂ ਤਕਿਆ ਤਾਂ ਦੋ ਪੈਰ ਪਿਛਾਂਹ ਹਟ ਗਈ। ਉਹ ਤਾਂ ਭਲਾ ਹੋਇਆ ਕਿ ਡਰਾਇੰਗ ਰੂਮ ਵਿਚ ਰੋਸ਼ਨੀ ਸੀ ਤੇ ਉਸ ਕਮਰੇ ਵਿਚ ਹਨੇਰਾ ਸੀ, ਜਿਥੇ ਰਾਜ ਖਲੋਤੀ ਸੀ, ਇਸ ਕਰ ਕੇ ਕਿਸ਼ੋਰ ਨੂੰ ਰਾਜ ਦੇ ਪੈਰ ਨਾ ਦਿਸ ਸਕੇ।

"ਮੈਂ ਜ਼ਰਾ ਪਾਣੀ ਪੀ ਲਵਾਂ!" ਆਖਦਾ ਹੋਇਆ ਕਿਸ਼ੋਰ ਉਠ ਖਲੋਤਾ।

"ਮੈਂ ਲਿਆ ਦੇਂਦਾ ਹਾਂ!" ਅਮਰ ਤੇਜ਼ੀ ਨਾਲ ਦਰਵਾਜ਼ੇ ਵਲ ਵਧਿਆ।

"ਤੂੰ ਕਿਉਂ ਤਕਲੀਫ਼ ਕਰਦਾ ਏਂ, ਮੈਂ ਹੀ ਪੀ ਲੈਂਦਾ ਹਾਂ!"

"ਨਹੀਂ, ਅੰਦਰਲੇ ਕਮਰੇ ਦੀ ਬੱਤੀ ਖ਼ਰਾਬ ਏ!" ਅਮਰ ਨੇ ਉਹਨੂੰ ਰੋਕਣਾ ਚਾਹਿਆ।

"ਨਹੀਂ ਐਸੀ ਤਾਂ ਕੋਈ ਗੱਲ ਨਹੀਂ ਜਾਪਦੀ, ਵੈਸੇ ਤੂੰ ਕੁਝ ਲੁਕੋ ਰਿਹਾ ਏਂ ਅਜ!"

ਉਸੇ ਵੇਲੇ ਦਰਵਾਜ਼ਾ ਖੁਲ੍ਹਾ ਤੇ ਦਸਾਂ ਬਾਰ੍ਹਾਂ ਵਰ੍ਹਿਆਂ ਦਾ ਇਕ ਮੁੰਡਾ ਸੋਡੇ ਦੀਆਂ ਬੋਤਲਾਂ ਚੁੱਕੀ ਅੰਦਰ ਆ ਗਿਆ।

"ਬਾਬੂ ਜੀ ਸੋਡੇ...!"

ਅਮਰ ਤੇ ਕਿਸ਼ੋਰ ਨੇ ਪਰਤ ਕੇ ਮੁੰਡੇ ਵਲ ਤਕਿਆ—

"...ਹੂੰ, ਤਾਂ ਇਹ ਗੱਲਾਂ ਨੇ। ਯਾਰਾਂ ਕੋਲੋਂ ਵੀ ਚੋਰੀਆਂ...ਤੂੰ ਤੇ ਭਰਾ ਨੂੰ ਮਿਲਣ ਜਾ ਰਿਹਾ ਸੈਂ?" ਕਿਸ਼ੋਰ ਨੇ ਅਮਰ ਵਲ ਘੂਰਿਆ।

"ਬਾਬੂ ਜੀ ਕਿਥੇ ਰੱਖ ਦਿਆਂ?"

"ਔਥੇ ਰਖ ਦੇ!" ਅਮਰ ਨੇ ਕਮਰੇ ਦੀ ਨੁਕਰ ਵਲ ਇਸ਼ਾਰਾ ਕੀਤਾ।

"ਮੈਨੂੰ ਦੇਹ ਕਾਕਾ, ਮੈਂ ਜਾਣਦਾ ਹਾਂ ਇਹ ਕਿਥੇ ਰੱਖਣੀਆਂ ਹਨ!" ਆਖਦਿਆਂ ਕਿਸ਼ੋਰ ਨੇ ਮੁੰਡੇ ਕੋਲੋਂ ਬੋਤਲਾਂ ਲੈ ਕੇ ਮੇਜ਼ ਦੇ ਲਾਗੇ ਰਖ ਲਈਆਂ, ਤੇ ਮੁੰਡੇ ਨੂੰ ਆਖਿਆ—

"ਜਾਹ ਅਜ਼ੀਜ਼ ਖ਼ਾਲੀ ਬੋਤਲਾਂ ਸਵੇਰੇ ਆ ਕੇ ਲੈ ਜਾਵੀਂ!"

ਜਦ ਮੁੰਡਾ ਚਲਾ ਗਿਆ ਤਾਂ ਕਿਸ਼ੋਰ ਨੇ ਦਰਵਾਜ਼ਾ ਬੰਦ ਕਰ ਦਿਤਾ, ਤੇ ਕੁਰਸੀ ਉਤੇ ਬਹਿੰਦਾ ਹੋਇਆ ਬੋਲਿਆ।

"ਆਖ਼ਰ ਮਾਮਲਾ ਕੀ ਏ ਯਾਰਾ ਤੂੰ ਕੁਝ ਲੁਕਾ ਰਿਹਾ ਏਂ, ਕਦੇ ਆਖਦਾ ਏਂ ਭਰਾ ਵਲ ਜਾ ਰਿਹਾ ਹਾਂ, ਕਦੇ ਬੱਤੀ ਖ਼ਰਾਬ ਹੈ। ਕਮਰੇ ਅੰਦਰੋਂ ਔਰਤ ਦੀ ਆਵਾਜ਼ ਆ ਰਹੀ ਸੀ!" ਆਖ਼ਰ ਇਹ ਕੀ ਚੱਕਰ ਚਲ ਰਿਹਾ ਏ?"

"ਚੱਕਰ ਚੁੱਕਰ ਕੁਝ ਨਹੀਂ ਏਂ ਕਿਸ਼ੋਰ ਉਸ ਅਲਮਾਰੀ ਵਿਚ ਬੋਤਲ ਪਈ ਏ, ਦੋ ਤਿੰਨ ਪੈਗ ਜਿਹੜੇ ਪੀਣੇ ਹਨ ਉਹ ਪੀ ਲੈ ਤੇ ਤੁਰਦਾ ਹੋ?"

"ਤੇ ਤੂੰ...!

"ਮੈਂ ਆਖਿਆ ਤਾਂ ਹੈ ਕਿ ਭਰਾ ਹੁਰਾਂ ਵਲ ਜਾ ਰਿਹਾ ਹਾਂ!"

"ਪਰ ਇਹ ਕਿਵੇਂ ਹੋ ਸਕਦਾ ਏ!" ਆਖਦਾ ਹੋਇਆ ਉਹ ਆਰਾਮ ਨਾਲ ਬਹਿ ਗਿਆ।

"ਕਿਸ਼ੋਰ, ਬਕਵਾਸ ਬੰਦ ਕਰ, ਉਠ ਤੇ ਏਥੋਂ ਤੁਰਦਾ ਹੋ!" ਅਮਰ ਅਚਾਨਕ

ਬਿਜਲੀ ਵਾਂਗ ਕੜਕਿਆ।

"ਇਹ ਕੀ ਮਖ਼ੌਲ ਏ ? ਮੈਂ ਅਜ ਮਖ਼ੌਲ ਦੇ ਮੂਡ ਵਿਚ ਨਹੀਂ ਹਾਂ ਯਾਰਾ, ਬੋਤਲ ਕੱਢ ਤੇ ਆ ਸ਼ੁਰੂ ਕਰੀਏ !" ਕਿਸ਼ੋਰ ਨੇ ਹਸਦਿਆਂ ਕਿਹਾ।

"ਓਏ ਤੂੰ ਸੁਣਿਆਂ ਨਹੀਂ ? ਇਹ ਬਾਰ ਨਹੀਂ ਏਂ, ਤੇਰੇ ਪਿਉ ਨੇ ਏਥੇ ਤੇਰੇ ਵਾਸਤੇ ਬੋਤਲਾਂ ਨਹੀਂ ਰੱਖੀਆਂ ਹੋਈਆਂ ?" ਅਮਰ ਭੜਕ ਉਠਿਆ।

"ਮੇਰੇ ਪਿਓ ਨੇ ਤਾਂ ਨਹੀਂ ਪਰ ਤੂੰ ਜ਼ਰੂਰ ਰੱਖੀਆਂ ਹੋਈਆਂ ਨੇ... !" ਕਿਸ਼ੋਰ ਅਜੇ ਵੀ ਮਖ਼ੌਲ ਹੀ ਸਮਝ ਰਿਹਾ ਸੀ। ਦੋਵੇਂ ਪੁਰਾਣੇ ਮਿੱਤਰ ਸਨ, ਏਦਾਂ ਦੀਆਂ ਬੇ-ਤੁਕੀਆਂ ਉਨ੍ਹਾਂ ਵਿਚ ਚਲਦੀਆਂ ਹੀ ਰਹਿੰਦੀਆਂ ਸਨ।

"ਓਏ ਕਿਸ਼ੋਰ ਦੇ ਪੁੱਤਰ, ਜੇ ਤੂੰ ਹੁਣ ਨਾ ਉਠਿਓਂ ਤਾਂ ਮੈਂ ਤੈਨੂੰ ਚੁੱਕ ਕੇ ਬਾਹਰ ਸੁੱਟ ਦਿਆਂ ਗਾ !" ਅਮਰ ਦੀਆਂ ਅੱਖਾਂ ਵਿਚੋਂ ਅੱਗ ਵਰ੍ਹ ਰਹੀ ਹੀ।

"ਹਟ ਯਾਰ ਹੁਣ ਬਸ ਵੀ ਕਰ ਨਾ ਇਹ ਮਖ਼ੌਲ ਬਾਜ਼ੀ ਅਜ ਮੇਰਾ ਮੂਡ ਬਹੁਤ ਡਾਊਨ ਹੈ !" ਕਿਸ਼ੋਰ ਨੇ ਅਮਰ ਦੀ ਧਮਕੀ ਨੂੰ ਵੀ ਮਖ਼ੌਲ ਸਮਝਿਆ।

ਕਿਸ਼ੋਰ ਗਲ ਪੂਰੀ ਵੀ ਨਾ ਕਰ ਸਕਿਆ, ਕਿ ਅਮਰ ਨੇ ਉਠ ਕੇ ਉਸ ਨੂੰ ਧੌਣੋਂ ਫੜ ਲਿਆ ਤੇ ਧੱਕਦਾ ਹੋਇਆ ਦਰਵਾਜ਼ੇ ਵਲ ਨੂੰ ਲੈ ਗਿਆ ਕਿਸ਼ੋਰ ਨੇ ਛੁੱਟਣ ਦੀ ਬਥੇਰੀ ਕੋਸ਼ਿਸ਼ ਕੀਤੀ ਪਰ ਅਮਰ ਦੀਆਂ ਉਂਗਲਾਂ ਫੁਲਾਦੀ ਸਨ, ਕਿਸ਼ੋਰ ਨੇ ਅਮਰ ਨੂੰ ਸਮਝਾਇਆ ਵੀ, ਉਹਨੇ ਉਹਦੇ ਤਰਲੇ ਵੀ ਪਾਏ ਪਰ ਅਮਰ ਨੇ ਉਹਨੂੰ ਧੱਕਾ ਦੇ ਕੇ ਦਰਵਾਜ਼ੇ ਦੇ ਬਾਹਰ ਸੁਟ ਦਿਤਾ।

ਅਮਰ ਦੀ ਇਹ ਹਰਕਤ ਕਿਸ਼ੋਰ ਦੀ ਅਕਲ ਤੋਂ ਪਰ੍ਹੇ ਸੀ, ਉਹ ਚੁਪ ਚਾਪ ਉਠਿਆ ਕਪੜੇ ਝਾੜੇ ਤੇ ਬੁੜ ਬੁੜ ਕਰਦਾ ਚਲਾ ਗਿਆ ਤੇ ਅਮਰ ਦਰਵਾਜ਼ਾ ਬੰਦ ਕਰ ਕੇ ਅੰਦਰ ਆ ਗਿਆ।

"ਚਲਾ ਗਿਆ ਕੁੱਤਾ ?" ਰਾਜ ਨੇ ਡਰਾਇੰਗ ਰੂਮ ਵਿਚ ਔਂਦਿਆਂ ਹੌਲੀ ਜਹੀ ਕਿਹਾ।

"ਫੁਕਰੇ ਚਾਰ ਵਲੈਤ ਦੇ ਇਉਂ ਹਰੁਲ ਹਰੁਲ ਕਰਦੇ ਔਂਦੇ ਨੇ ਜਿਵੇਂ ਇਨ੍ਹਾਂ ਦੇ ਪਿਉ ਦਾ ਘਰ ਹੈ। ਰੇਡੀਓ ਸੁਨਣਾ ਏਂ, ਤੇ ਸੋਫ਼ਿਆਂ ਉਤੇ ਇਉਂ ਬਹਿੰਦੇ ਹਨ ਜਿਵੇਂ ਬੋਰੀਆਂ ਉਤੇ ਬੈਠੀਦਾ ਏ, ਘਰ ਵਿਚ ਟੁੱਟੀਆਂ ਮੰਜੀਆਂ ਵੀ ਨਹੀਂ ਤੇ ਏਥੇ ਸੋਫਿਆਂ ਉਤੇ ਲੱਤਾਂ ਪਸਾਰ ਪਸਾਰ ਆਂਹਦੇ ਨੇ ਕਿ ਮੂਡ ਡਾਊਨ ਹੈ ਸ਼ਰਾਬ ਪਿਲਾ, ਘਰ ਬਰਫ ਦਾ ਪਾਣੀ ਤਕ ਨਸੀਬ ਨਹੀਂ ਹੁੰਦਾ, ਤੇ ਏਥੇ ਆ ਕੇ ਇਹ ਕੀ ਏ ? ਔਹ ਕੀ ਏ ? ਗਲ ਲੁਕੋ ਰਿਹਾ ਏਂ, ਬੱਤੀ ਕਿਉਂ ਖ਼ਰਾਬ ਹੈ ?"

"ਤੇ ਤੁਸਾਂ ਚੰਗੀ ਤਰ੍ਹਾਂ ਠੀਕ ਕਰ ਦਿਤੀ !"

"ਨਾ ਫਿਰ ਹੋਰ ਮੈਂ ਕਰਦਾ ਵੀ ਕੀ ?" ਅਮਰ ਨੇ ਦੁਖੇ ਹੋਏ ਅੰਦਾਜ਼ ਵਿਚ ਕਿਹਾ ।

ਬਾਕੀ ਸਭ ਗਲਾਂ ਤਾਂ ਛਡੋ, ਪਰ ਤੁਸੀਂ ਫਿਰੀ ਸਟਾਈਲ ਕੁਸ਼ਤੀ ਦੇ ਚੰਗੇ ਭਲਵਾਨ ਹੋ...ਤੁਸੀਂ ਕਦ ਤੋਂ ਇਸ ਮੂਰਖ਼ ਨੂੰ ਜਾਣਦੇ ਓ ? ਰਾਜ ਨੇ ਮੁਸਕਰੌਂਦਿਆਂ ਪੁਛਿਆ ।

"ਇਹੋ ਈ ਕੋਈ ਪੰਜਾਂ ਛੀਆਂ ਸਾਲਾਂ ਤੋਂ, ਕਿਉਂ ?"

"ਤੇ ਏਨੀ ਨਿਗੂਣੀ ਜਹੀ ਗਲ ਤੋਂ ਉਹਨੂੰ ਧੌਣੋਂ ਫੜ ਕੇ ਬਾਹਰ ਪਟਕਾ ਕੇ ਮਾਰਿਆ ਜ਼ਿੰਦਗੀ ਦਾ ਹਰ ਮਸਲਾ ਤਾਕਤ ਨਾਲ ਹੀ ਹੱਲ ਕਰਦੇ ਓ, ਧਰਮ ਨਾਲ ਮੈਂ ਕਦੇ ਕਦੇ ਡਰਦੀ ਆਂ ਕਿ ਜੇ ਕਿਧਰੇ ਮੇਰੇ ਉਤੇ ਵੀ ਫਿਰੀ ਸਟਾਈਲ ਦਾ ਇਕ ਧੱਫਾ ਪੈ ਗਿਆ ਤਾਂ ਮੇਰਾ ਕੀ ਹਾਲ ਹੋਵੇ ਗਾ ?" ਰਾਜ ਸੋਫੇ ਉਤੇ ਬਹਿੰਦੀ ਹੋਈ ਆਖ ਰਹੀ ਸੀ ।

ਜਦ ਜ਼ਬਾਨ ਨਾਲ ਕੰਮ ਨਾ ਚਲੇ ਤਾਂ ਹੱਥਾਂ ਤੋਂ ਹੀ ਕੰਮ ਲੈਣਾ ਪੈਂਦਾ ਏ ?

"ਖ਼ੈਰ ਕਿਸੇ ਦਿਨ ਮੇਰੀ ਨਾ ਕਿਧਰੇ ਭੁਗਤ ਸੁਆਰਨ ਲੱਗ ਪੈਣਾ, ਮੇਰੇ ਦੰਦ ਬੜੇ ਤਿਖੇ ਹਨ......!"

"ਹਾਹੋ ਬਿੱਲੀਆਂ ਦੇ ਦੰਦ ਬੜੇ ਤਿਖੇ ਹੁੰਦੇ ਹਨ । ਨਖ਼ਰੇ ਨਾ ਪਈ ਕਰ ਤੇ ਉਠ ਕੇ ਉਸ ਅਲਮਾਰੀ ਵਿਚੋਂ ਬੋਤਲ ਕਢ ਕੇ ਲਿਆ, ਮੂਡ ਪਹਿਲਾਂ ਹੀ ਖ਼ਰਾਬ ਸੀ, ਪਰ ਇਹ ਉੱਲੂ ਦਾ ਪੱਠਾ ਕਿਸ਼ੋਰ ਹੋਰ ਵੀ ਹੇਠਾ ਬਿਠਾਲ ਗਿਆ ਏ !"

ਤੇ ਸ਼ਾਮ ਦੀ ਰੰਗੀਨੀ ਦਾ ਸਾਰਾ ਸਮਾਨ ਮੇਜ਼ ਉਤੇ ਸਜਾ ਦਿਤਾ ਗਿਆ ।

"ਲਿਆਓ ਭਲਵਾਨ ਜੀ, ਅਜ ਮੈਂ ਆਪ ਪਿਲੌਂਦੀ ਆਂ, ਹੁਕਮ ਕਰੋ, ਕਿੰਨੀ ਵਿਸਕੀ ਪਾਵਾਂ ਤੇ ਰਾਜ ਗਿਲਾਸ ਵਿਚ ਵਿਸਕੀ ਪਾਣ ਲਗ ਪਈ ।

"ਬਸ ਵੀ ਕਰ ਹੁਣ ਚੰਨੀਏਂ !" ਅਮਰ ਨੇ ਵੇਖਿਆ ਕਿ ਰਾਜ ਨੇ ਗਿਲਾਸ ਵਿਚ ਇਕੱਠੇ ਹੀ ਦੋ ਪੈੱਗ ਪਾ ਦਿਤੇ ਸਨ ।

"ਹੁਣ ਸੋਡਾ ਪਾਵਾਂ ?"

ਅਮਰ ਨੇ ਗਰਦਨ ਹਿਲਾ ਕੇ ਹਾਂ ਵਿਚ ਉਤਰ ਦਿਤਾ ਤੇ ਸੋਡੇ ਦੀ ਬੋਤਲ ਦਾ ਕਰਾਉਨ ਦੰਦ ਨਾਲ ਖੋਲ੍ਹਣ ਲਗ ਪਿਆ ।

"ਏ ਭਲਵਾਨ ਜੀ, ਕਿਤੇ ਦੰਦ ਨਾ ਟੁੱਟ ਜਾਵੇ...!" ਰਾਜ ਨੇ ਕਿਹਾ, ਪਰ ਕਾਰਕ ਉਡ ਚੁੱਕਾ ਸੀ ।

"ਹਦ ਹੋ ਗਈ, ਸੋਢੇ ਦੀ ਬੋਤਲ ਹੋਵੇ, ਚਾਹੇ ਪਤਨੀ ਹੋਵੇ ਤੇ ਚਾਹੇ ਦੋਸਤ ਹੋਵੇ, ਤੁਸੀਂ ਹਰ ਗੱਲ, ਹਰ ਮਸਲਾ ਤਾਕਤ ਨਾਲ ਹੀ ਹੱਲ ਕਰਦੇ ਓ !" ਰਾਜ ਗੁਰੱਾਈ।

ਤਿੰਨ ਕੁ ਪੈੱਗ ਪੀ ਕੇ ਅਮਰ ਖੁਲ੍ਹ ਕੇ ਗੱਲਾਂ ਕਰਨ ਲਗ ਪਿਆ। ਰਾਜ ਵੀ ਗੱਲਾਂ ਕਰਦੀ ਕਰਦੀ ਚੌਂਕ ਪਈ।

"ਕੀ ਗਲ ਐ ਰਾਜੀ ?"

"ਤੁਹਾਡਾ ਖ਼ਤ ਆਇਆ ਏ, ਮੈਂ ਤਾਂ ਭੁਲ ਹੀ ਗਈ ਸਾਂ !" ਆਖਦਿਆਂ ਰਾਜ ਨੇ ਦੋਹਰਾ ਕੀਤਾ ਹੋਇਆ ਲਿਫ਼ਾਫ਼ਾ ਆਪਣੇ ਜੰਪਰ ਦੀ ਚੋਰ ਜੇਬ ਵਿਚੋਂ ਕਢਿਆ।

ਅਮਰ ਨੇ ਲਿਫ਼ਾਫ਼ੇ ਦਾ ਸਿਰਨਾਵਾਂ ਤਕਿਆ ਜੋ ਕਿਸੇ ਨਾਵਾਕਿਫ਼ ਦੀ ਲਿਖਤ ਜਾਪੀ ਉਹਨੇ ਲਫ਼ਾਫ਼ਾ ਵਗਾਹ ਕੇ ਇਕ ਪਾਸੇ ਮਾਰਿਆ।

"ਖੋਲ੍ਹ ਕੇ ਖ਼ਤ ਨੂੰ ਪੜ੍ਹੋ ਗੇ ਨਹੀਂ ?" ਰਾਜ ਨੇ ਪੁਛਿਆ।

"ਵਿਹਲੇ ਸਮੇਂ ਪੜ੍ਹ ਲਵਾਂ ਗਾ !"

"ਹੋ ਸਕਦਾ ਏ ਕਿ ਕੋਈ ਖ਼ਾਸ ਖ਼ਤ ਹੋਵੇ ਜਾਂ ਸ਼ਕਤੀ ਬਾਰੇ ਈ ਹੋਵੇ !"

"ਹੋਂਦਾ ਫਿਰੇ ਫਿਰ ਦਫ਼ਾ ਕਰ ਸੂ ਪਰ੍ਹਾਂ !"

"ਲਿਆਵੋ, ਮੈਂ ਪੜ੍ਹ ਕੇ ਸੁਣੌਂਦੀ ਆਂ !" ਆਖ ਕੇ ਰਾਜ ਨੇ ਲਿਫ਼ਾਫ਼ਾ ਚੁਕ ਕੇ ਪਾੜਿਆ, ਖ਼ਤ ਹਿੰਦੀ ਵਿਚ ਸੀ, ਰਾਜ ਨੇ ਸਭ ਤੋਂ ਪਹਿਲਾਂ ਉਪਰ ਲਿਖੇ ਸ਼ਹਿਰ ਦਾ ਨਾਮ ਪੜ੍ਹਿਆ, ਫਿਰ ਥਲੇ ਲਿਖਿਆ ਹੋਇਆ ਭੇਜਣ ਵਾਲੇ ਦਾ ਨਾਮ ਪੜ੍ਹਿਆ।

"ਵੇਖੋ ਕਿੰਨਾ ਜ਼ਰੂਰੀ ਖ਼ਤ ਏ !"

"ਕਿਥੋਂ ਆਇਆ ਹੈ ?"

"ਤੁਹਾਡੀ ਨਿਰਮਲ ਦਾ ਖ਼ਤ ਹੈ ਇਹ !" ਇਹ ਆਖ ਕੇ ਰਾਜ ਨੇ ਅਮਰ ਦੇ ਚਿਹਰੇ ਵਲ ਤਕਿਆ। ਅਮਰ ਦਾ ਚਿਹਰਾ ਭਾਵ ਰਹਿਤ ਸੀ, ਉਹਦੇ ਚਿਹਰੇ ਉਤੇ ਹੈਰਾਨੀ ਜਾਂ ਖ਼ੁਸ਼ੀ ਦੀ ਕੋਈ ਵੀ ਝਲਕ ਨਹੀਂ ਸੀ ਉਹਨੇ ਰਾਜ ਕੋਲੋਂ ਖ਼ਤ ਲੈਣ ਲਈ ਹਥ ਤਕ ਨਾ ਵਧਾਇਆ, ਉਹਨੇ ਏਨਾ ਵੀ ਨਾ ਪੁਛਿਆ ਕਿ ਖ਼ਤ ਅੰਦਰ ਲਿਖਿਆ ਕੀ ਹੋਇਆ ਏ।

"ਪੜ੍ਹ ਕੇ ਸੁਣਾਵਾਂ ?"

ਅਮਰ ਨੇ ਹਾਂ ਵਿਚ ਸਿਰ ਹਿਲਾ ਦਿਤਾ।

ਖ਼ਤ ਦਾ ਮਜ਼ਮੂਨ ਛੋਟਾ ਜਿਹਾ ਸੀ, ਜਿਸ ਵਿਚ ਨਿਰਮਲ ਨੇ ਕਿਹਾ ਸੀ ਕਿ "ਮੇਰੇ ਭਰਾ ਦਾ ਵਿਆਹ ਹੈ ਤੁਸੀ ਜ਼ਰੂਰ ਦਰਸ਼ਨ ਦਿਓ !"

"ਜਾਓ ਗੇ ਨਾ ?" ਖ਼ਤ ਤਹਿ ਕਰਦਿਆਂ ਰਾਜ ਨੇ ਪੁਛਿਆ।

"ਦਸ ਨਹੀਂ ਸਕਦਾ ਅਜੇ !"

"ਇਕ ਗੱਲ ਹੈ ਕਿ ਓਥੇ ਸਾਰੇ ਰਿਸ਼ਤੇਦਾਰ ਆਏ ਹੋਏ ਹੋਣ ਗੇ ਤੇ ਸ਼ਕਤੀ ਦੀ ਗਲ ਦਾ ਕਜ਼ੀਆ ਜ਼ਰੂਰ ਖੜਾ ਹੋਵੇ ਗਾ ?" ਰਾਜ ਨੇ ਐਦਾਂ ਕਿਹਾ ਜਿਵੇਂ ਅਮਰ ਨੂੰ ਰੋਕਣਾ ਚਾਹੁੰਦੀ ਹੋਵੇ ।

"ਰਾਜੀ ਅਜ ਦੀ ਰਾਤ ਅਜੇਹੀਆਂ ਗੱਲਾਂ ਨਾ ਕਰ, ਤੈਨੂੰ ਪਤਾ ਹੋਣਾ ਚਾਹੀਦਾ ਏ, ਕਿ ਸ਼ਕਤੀ ਨੂੰ ਅਪਨਾਣ ਲਈ ਹੀ ਮੈਂ ਆਪਣੇ ਅਨੁਭਵ ਨੂੰ ਬੇਹੋਸ਼ ਕਰਨ ਬਦਲੇ ਪੀਣੀ ਸ਼ੁਰੂ ਕੀਤੀ ਸੀ, ਤੇ ਹੁਣ ਉਹਦੇ ਬਖਸ਼ੇ ਹੋਏ ਕਲੇਸ਼ਾਂ ਨੂੰ ਝੋਲੀ ਪਾ ਕੇ ਜਾਣ ਲਈ ਮੈਨੂੰ ਸ਼ਰਾਬ ਦੀ ਲੋੜ ਪੈਂਦੀ ਏ, ਤੂੰ ਕਾਹਨੂੰ ਇਨ੍ਹਾਂ ਨਿਕੰਮੇ ਝਗੜਿਆਂ ਵਿਚ ਪੈਂਦੀ ਏਂ ?"

ਤੇ ਰਾਜ ਅਗੋਂ ਚੁਪ ਹੋ ਗਈ, ਦੋਹਾਂ ਦਿਲਾਂ ਦਾ ਮਿੱਠਾ ਮਿੱਠਾ ਸੰਗੀਤ ਡਰਾਇੰਗ ਰੂਮ ਵਿਚੋਂ ਉਭਰਦਾ ਰਿਹਾ, ਉਭਰਦਾ ਰਿਹਾ । ਘਰ ਦਾ ਫਰਨੀਚਰ ਤੇ ਕੰਧਾਂ ਝੂਮਦੇ ਰਹੇ, ਤੇ ਉਹ ਇਕ ਦੂਜੇ ਵਿਚ ਗੁਆਚ ਗਏ ।

## ੧੪

ਰਾਜ ਦਾ ਪਿਤਾ ਉਸ ਰਾਤ ਰੋਜ਼ ਨਾਲੋਂ ਪਹਿਲਾਂ ਹੀ ਘਰ ਆ ਗਿਆ ਸੀ, ਉਹ ਪੋਲੇ ਪੈਰੀਂ ਰਸੋਈ ਵਲ ਚਲੀ ਗਈ ।

"ਤੇਰੇ ਭਾਪਾ ਜੀ ਆ ਚੁਕੇ ਹਨ ਰਾਜ !" ਰਾਜ ਦੀ ਮਾਂ ਨੇ ਹੌਲੀ ਦੇਣੀ ਆਖਿਆ ।

"ਕਿਸ ਵੇਲੇ ਆਏ ਸਨ !" ਰਾਜ ਨੇ ਸਹਿਮੀ ਹੋਈ ਆਵਾਜ਼ ਵਿਚ ਪੁਛਿਆ ।

"ਘੰਟਾ ਕੁ ਹੋ ਗਿਆ ਏ, ਅਜ ਉਨ੍ਹਾਂ ਦਾ ਰਵੱਈਆ ਕੁਝ ਬਦਲਿਆ ਬਦਲਿਆ ਏ, ਬਾਰ ਬਾਰ ਤੇਰੇ ਬਾਰੇ ਪੁਛਦੇ ਰਹੇ ਹਨ, ਮੈਂ ਕਿਹਾ ਸੀ ਕਿ ਸਹੇਲੀ ਵਲ ਗਈ ਏ, ਹੁਣ ਜ਼ਰਾ ਹੁਸ਼ਿਆਰ ਹੋ ਕੇ ਰਿਹਾ ਕਰ ਧੀਏ !" ਮਾਂ ਨੇ ਜੁਆਨ ਧੀ ਦਿਆਂ ਐਬਾਂ ਤੇ ਪਰਦਾ ਪਾਣ ਦੀ ਕੋਸ਼ਿਸ਼ ਕਰਦਿਆਂ ਉਹਨੂੰ ਅੱਖਾਂ ਖੋਲ੍ਹ ਕੇ ਤੁਰਨ ਦਾ ਮਸ਼ਵਰਾ ਦਿਤਾ ।

"ਬਹੁਤ ਅੱਛਾ...?" ਆਖ ਕੇ ਰਾਜ ਓਥੇ ਹੀ ਬਹਿ ਗਈ ।

ਅੱਧਾ ਕੁ ਘੰਟਾਂ ਤਾਂ ਉਹਦੀ ਇਹੋ ਹੀ ਕੋਸ਼ਿਸ਼ ਰਹੀ ਕਿ ਪਿਤਾ ਦੇ ਸਾਹਮਣੇ ਨਾ

ਹੋਵੇ, ਪਰ ਘਰ ਦੇ ਕਿਸੇ ਬਾਲ ਨੇ ਬਜ਼ੁਰਗ ਨੂੰ ਰਾਜ ਦੇ ਔਣ ਬਾਰੇ ਦਸ ਦਿਤਾ ਸੀ। ਪਿਉ ਦੇ ਮੌਦਣ ਤੇ ਰਾਜ ਨੂੰ ਪੇਸ਼ ਹੋਣਾ ਹੀ ਪਿਆ।

"ਕਿਥੇ ਗਈ ਸੈਂ ਕੁੜੀਏ ? ਬਜ਼ੁਰਗ ਦੀ ਆਵਾਜ਼ ਭਾਰੀ ਸੀ।

"ਇਕ ਸਹੇਲੀ ਦੇ ਘਰ ਭਾਪਾ ਜੀ!" ਰਾਜ ਤੋਂ ਅੱਖਾਂ ਉੱਚੀਆਂ ਨਾ ਹੋ ਸਕੀਆਂ।

ਕਿਹੜੀ ਸਹੇਲੀ ਦੇ ਘਰ ?

ਅੰਮ੍ਰਿਤ ਦੇ ਘਰ ?

"ਚਲ ਉਠ ਮੇਰੇ ਨਾਲ,ਮੈਂ ਉਨ੍ਹਾਂ ਦੇ ਘਰੋਂ ਜਾ ਕੇ ਪੁਛਣਾ ਚਾਹੁੰਦਾ ਹਾਂ ?" ਇਹ ਆਖ ਕੇ ਬਜ਼ੁਰਗ ਖੜਾ ਹੋ ਗਿਆ।

"ਚਲੋ ਮੈਂ ਚਲਨੀ ਆਂ!" ਰਾਜ ਨੇ ਆਖ ਤਾਂ ਦਿਤਾ, ਪਰ ਉਹਦੀਆਂ ਲੱਤਾਂ ਕੰਬ ਰਹੀਆਂ ਸਨ, ਉਹਦਾ ਸਰੀਰ ਮੁੜ੍ਹਕੋ ਮੁੜ੍ਹਕੀ ਹੋ ਰਿਹਾ ਸੀ।

ਜੇ ਉਸ ਵੇਲੇ ਉਹਦੀ ਮਾਂ ਅੰਦਰ ਨਾ ਆ ਜਾਂਦੀ ਤਾਂ ਰਾਜ ਦੇ ਭਾਅ ਦੀ ਸ਼ਾਮਤ ਆ ਗਈ ਸੀ।

"ਰੋਟੀ ਖਾ ਲਓ ?"

ਇਹਦੀ ਸਹੇਲੀ ਦੇ ਘਰੋਂ ਆ ਕੇ ਰੋਟੀ ਖਾਵਾਂ ਗਾ ? ਬਜ਼ੁਰਗ ਨੇ ਗੁਸੇ ਨਾਲ ਆਖਿਆ।

"ਕਿਉਂ ਕੀ ਗੱਲ ਹੋ ਗਈ ਏ ?" ਮਾਂ ਨੇ ਬਣੌਟੀ ਹੈਰਾਨੀ ਨਾਲ ਪੁਛਿਆ।

"ਮੈਂ ਜਾਣਦਾ ਹਾਂ ਇਹ ਕਿਥੇ ਗਈ ਸੀ।"

"ਤਾਂ ਤੁਹਾਨੂੰ ਧੀ ਉਤੇ ਇਤਬਾਰ ਨਹੀਂ ਰਿਹਾ, ਜੁਆਨ ਕੁੜੀ ਬਾਰੇ ਤੁਸੀਂ ਕਿਹੋ ਜਹੀਆਂ ਗਲਾਂ ਕਰ ਰਹੇ ਓ ?" ਮਾਂ ਨੇ ਧੀ ਦਾ ਪੱਖ ਲਿਆ।

"ਬਕਵਾਸ ਬੰਦ ਕਰ ਤੂੰ, ਮੈਂ ਔਲਾਦ ਨਾਲ ਗੱਲ ਕਰਨੀ ਜਾਣਦਾ ਹਾਂ!" ਬਜ਼ੁਰਗ ਨੇ ਉੱਚੀ ਆਵਾਜ਼ ਵਿਚ ਆਖਿਆ।

ਹੁਣ ਅੱਧੀ ਰਾਤ ਵੇਲੇ ਤੁਸੀਂ ਸਾਰੇ ਮਹੱਲੇ ਨੂੰ ਤਮਾਸ਼ਾ ਵਿਖਾਣਾ ਚਾਹੁੰਦੇ ਓ, ਇਨ੍ਹਾਂ ਬਚਿਆਂ ਉਤੇ ਇਨ੍ਹਾਂ ਗੱਲਾਂ ਦਾ ਕੀ ਅਸਰ ਪਵੇ ਗਾ, ਜੇ ਤੁਹਾਨੂੰ ਕੁੜੀ ਉਤੇ ਇਤਬਾਰ ਨਹੀਂ ਤਾਂ ਇਹਦਾ ਵਿਆਹ ਕਰ ਦਿਓ। ਜੁਆਨ ਕੁੜੀ ਉਤੇ ਤੁਹਮਤਾਂ ਲਾਣ ਤੋਂ ਪਹਿਲਾਂ ਇਹ ਸੋਚੋ ਕਿ ਦੁਨੀਆਂ ਕੀ ਕਹੇ ਗੀ ? ਏਥੇ ਇਕ ਇਕ ਦੀਆਂ ਹਜ਼ਾਰ ਹਜ਼ਾਰ ਗੱਲਾਂ ਘੜ ਹੋਣੀਆਂ ਨੇ। ਰਾਜ, ਤੂੰ ਨਖ਼ਸਮੀਏ ਏਥੇ ਕੀ ਕਰ ਰਹੀ ਏਂ ? ਜਾ, ਆਪਣੇ ਭਾਪਾ ਜੀ ਵਾਸਤੇ ਰੋਟੀ ਲਿਆ। ਜਾਓ ਵੇ ਨਿਆਣਿਓ ਸਵੋਂ ਜਾ ਕੇ, ਕੀ ਕਰ

ਰਹੇ ਓ ਏਥੇ ? ਰਾਜ ਦੀ ਮਾਂ ਨੇ ਪਲ ਵਿਚ ਹੀ ਕਮਰਾ ਖ਼ਾਲੀ ਕਰਾ ਲਿਆ, ਤੇ ਬਜ਼ੁਰਗ ਤਿਲਮਲਾ ਕੇ ਰਹਿ ਗਿਆ।

"ਮੈਂ ਸਾਰਾ ਦਿਨ ਦੁਕਾਨ ਤੇ ਰਹਿੰਦਾ ਹਾਂ, ਤੇ ਤੂੰ ਅੱਖਾਂ ਉਤੇ ਪੱਟੀ ਬੰਨ੍ਹੀ ਹੋਈ ਏ, ਤੈਨੂੰ ਏਨਾ ਵੀ ਹੋਸ਼ ਨਹੀਂ ਕਿ ਔਲਾਦ ਕੀ ਚੰਨ ਚਾੜ੍ਹ ਰਹੀ ਏ ?"

"ਤੁਸੀਂ ਫ਼ਜ਼ੂਲ ਕਲੇਸ਼ ਕਰ ਰਹੇ ਓ, ਆਖ਼ਰ ਕੀ ਕੀਤਾ ਏ ਕੁੜੀ ਨੇ। ਅਕਲ ਤੋਂ ਕੰਮ ਲਵੋ, ਜੇ ਤੁਸੀਂ ਹੀ ਹੋਛਾਂ ਦੀਆਂ ਉਟ ਪਟਾਂਗ ਗਲਾਂ ਕਰੋ ਗੇ ਤਾਂ ਦੁਨੀਆਂ ਕਦ ਚੁਪ ਰਹੇ ਗੀ, ਜੇ ਕੁੜੀ ਤੁਹਾਡੀਆਂ ਅੱਖਾਂ ਦਾ ਕੰਡਾ ਬਣ ਗਈ ਏ, ਤਾਂ ਕੋਈ ਮੁੰਡਾ ਟੋਲੋ, ਏਦਾਂ ਅੱਧੀ ਰਾਤ ਨੂੰ ਕਿਲ੍ਹਣ ਦਾ ਕੋਈ ਫ਼ਾਇਦਾ ਨਹੀਂ !" ਤੇ ਰਾਜ ਦੀ ਮਾਂ ਪਤੀ ਉਤੇ ਹਾਵੀ ਆ ਗਈ।

ਰਾਜ ਦਾ ਪਿਤਾ ਲਾ ਜਵਾਬ ਹੋ ਕੇ ਚੁਪ ਕਰ ਗਿਆ।

## ੧੫.

ਉਸ ਰਾਤ ਤੋਂ ਰਾਜ ਦੀ ਮਾਂ ਸੰਭਲ ਗਈ, ਮਾਂ ਨੇ ਰਾਜ ਨੂੰ ਯਕੀਨ ਦੁਆਇਆ ਸੀ ਕਿ ਵੇਲਾ ਆਣ ਤੇ ਉਹ ਅਮਰ ਦੇ ਨਾਲ ਉਹਦੀ ਸ਼ਾਦੀ ਕਰ ਦਏ ਗੀ ਪਰ ਹੁਣ ਥੋੜੀ ਬਹੁਤ ਹੁਸ਼ਿਆਰੀ ਲਾਜ਼ਮੀ ਸੀ।

ਰਾਜ ਦੇ ਪਿਤਾ ਨੇ ਰਾਜ ਉਤੇ ਸਖ਼ਤ ਪਾਬੰਦੀਆਂ ਲਾ ਦਿਤੀਆਂ ਸਨ, ਤੇ ਉਹ ਦਿਹਾੜੀ ਵਿਚ ਬਿਨਾਂ ਲੋੜ ਤੋਂ ਵੇਲੇ ਕੁਵੇਲੇ ਚਾਰ ਚਾਰ ਪੰਜ ਪੰਜ ਵਾਰੀ ਘਰ ਔਂਦਾ, ਉਹ ਰਾਜ ਨੂੰ ਸਿਰੋਂ ਫੜਨਾ ਚਾਹੁੰਦਾ ਸੀ।

ਅਮਰ ਦੀ ਜ਼ਿੰਦਗੀ ਵੀਰਾਨ ਹੁੰਦੀ ਗਈ, ਹੁਣ ਤੀਕ ਉਸ ਨੂੰ ਸ਼ਕਤੀ ਦੀ ਅਣਹੋਂਦ ਦਾ ਇਹਸਾਸ ਤਕ ਨਹੀਂ ਸੀ ਹੋਇਆ, ਪਰ ਰਾਜ ਬਗ਼ੈਰ ਉਹ ਇਕੱਲਾ ਰਹਿ ਗਿਆ। ਸ਼ਾਮੀ ਜਦੋਂ ਉਹ ਘਰ ਪਰਤਦਾ ਤਾਂ ਕੰਧਾਂ ਉਹਦਾ ਮੂੰਹ ਚਿੜਾਉਂਦੀਆਂ, ਘਰ ਦੀ ਹਰ ਸ਼ੈ ਉਦਾਸ ਉਦਾਸ ਜਾਪਦੀ। ਇਕੱਲਾਂ ਉਹਦੀ ਰੂਹ ਨੂੰ ਸਿਉਂਕ ਵਾਂਗ ਖਾਣ ਲਗ ਪਈਆਂ।

ਉਸ ਨੂੰ ਪਹਿਲੀ ਵੇਰ ਅਨੁਭਵ ਹੋਇਆ ਕਿ ਜ਼ਿੰਦਗੀ ਤਾਕਤ ਨਾਲ ਨਹੀਂ ਬਤੀਤ ਕੀਤੀ ਜਾ ਸਕਦੀ ਜ਼ਿੰਦਗੀ ਵਿਚ ਕੋਮਲ ਰੁਚੀਆਂ ਦਾ ਹੋਣਾ ਲਾਜ਼ਮੀ ਹੈ। ਸ਼ਕਤੀ ਦੀ ਖ਼ਿਲਾ ਨੂੰ ਰਾਜ ਨੇ ਭਰ ਦਿਤਾ ਸੀ, ਬਲਕਿ ਸ਼ਕਤੀ ਦੀ ਹੋਂਦ ਵਿਚ ਵੀ ਰਾਜ ਨੇ ਅਮਰ

ਨੂੰ ਕੋਈ ਨਵੀਂ ਜ਼ਿੰਦਗੀ ਬਖ਼ਸ਼ੀ ਸੀ। ਹੁਣ ਜੋ ਖ਼ਿਆਲ ਪੈਦਾ ਹੋ ਗਈ ਸੀ ਉਹ ਅਮਰ ਨੂੰ ਪਾਗ਼ਲ ਕਰ ਰਹੀ ਸੀ। ਉਹਨੂੰ ਜ਼ਿੰਦਗੀ ਤੋਂ ਨਫ਼ਰਤ ਹੋ ਰਹੀ ਸੀ, ਰਿਸ਼ਤੇਦਾਰ ਉਸ ਤੋਂ ਦੂਰ ਹਟ ਚੁਕੇ ਸਨ, ਦੋਸਤਾਂ ਤੋਂ ਉਹ ਅੱਕ ਗਿਆ ਸੀ। ਹੋਟਲਾਂ ਦੀਆਂ ਰੋਟੀਆਂ ਤੇ ਸ਼ਰਾਬ ਉਹਦੀਆਂ ਅੰਗ ਸਹੇਲੜੀਆਂ ਬਣ ਕੇ ਰਹਿ ਗਈਆਂ ਸਨ।

ਇਕ ਹਾਰੇ ਹੋਏ ਜੁਆਰੀਏ ਵਾਂਗ ਉਹ ਜ਼ਿੰਦਗੀ ਦੀ ਹਰ ਸ਼ੈ ਦਾਉ ਤੇ ਲਾਣ ਲਗ ਪਿਆ, ਹਾਲਾਤ ਉਹਦੇ ਕਾਬੂ ਤੋਂ ਬਾਹਰ ਹੋ ਗਏ, ਉਹ ਜ਼ਿੰਦਗੀ ਨਾਲ ਪਸ਼ੂਆਂ ਵਾਲਾ ਸਲੂਕ ਕਰਨ ਲਗ ਪਿਆ।

ਇਕ ਮਹੀਨੇ ਦੇ ਤੀਹਾਂ ਹੀ ਦਿਨਾਂ ਨੇ ਉਸਨੂੰ ਜ਼ਿੰਦਗੀ ਦੇ ਵੱਏ ਵਿਥਿਆਂ ਤੇ ਹਨੇਰਿਆਂ ਤੋਂ ਜਾਣੂੰ ਕਰਵਾ ਦਿਤਾ, ਉਸ ਨੂੰ ਅਨੁਭਵ ਹੋ ਗਿਆ ਕਿ ਜ਼ਿੰਦਗੀ ਦਿਆਂ ਖੰਡਰਾਂ ਵਿਚੋਂ ਜ਼ਿੰਦਗੀ ਦਾ ਨਿੱਘ ਲਭਣਾ ਤਾਕਤ ਦਾ ਕੰਮ ਨਹੀਂ, ਉਹ ਚੂੜੀਆਂ ਦੇ ਸੰਗੀਤ ਤੇ ਦੁਪੱਟੇ ਦੀ ਹਵਾ ਲਈ ਤੜਫ ਤੜਫ ਉਠਦਾ, ਉਸ ਨੇ ਇਕੱਲਾਂ ਤੋਂ ਘਬਰਾ ਕੇ ਢਾਹਾਂ ਮਾਰੀਆਂ ਉਸ ਨੂੰ ਰੂਹਾਨੀ ਸੁਖ ਦੀ ਲੋੜ ਸੀ, ਤੇ ਰੂਹਾਨੀ ਸੁਖ ਤਾਕਤਾਂ ਨਾਲ ਨਹੀਂ ਮਿਲ ਸਕਦਾ।

ਰਾਤੀ ਉਹ ਕਾਫ਼ੀ ਚਿਰ ਤੀਕ ਸ਼ਰਾਬ ਪੀਂਦਾ ਰਿਹਾ।

ਸਵੇਰੇ ਉਹਨੇ ਉਠਣਾ ਚਾਹਿਆ ਪਰ ਉਹਦਾ ਅੰਗ ਅੰਗ ਟੁੱਟਦਾ ਪਿਆ ਸੀ। ਮੂੰਹ ਦਾ ਸੁਆਦ ਕੌੜਾ ਕੌੜਾ ਸੀ, ਉਹਦਾ ਦਿਲ ਸਟਰਾਂਗ ਕਾਫ਼ੀ ਲਈ ਤਰਸਿਆ ਉਹਨੇ ਮੇਜ਼ ਉਤੋਂ ਸਿਗਰਟਾਂ ਦਾ ਡਬਾ ਚੁਕ ਕੇ ਸਿਗਰਟ ਕਢਿਆ ਤੇ ਲਾ ਲਿਆ। ਏਨੇ ਨੂੰ ਬਾਹਰ ਕਾਰ ਦੇ ਰੁਕਣ ਦੀ ਆਵਾਜ਼ ਆਈ, ਮਿੰਟ ਕੁ ਬਾਦ ਕਿਸੇ ਨੇ ਦਰਵਾਜ਼ਾ ਠਕੋਰਿਆ।

ਅਮਰ ਟਪੂਸੀ ਮਾਰ ਕੇ ਉਠਿਆ, ਉਠ ਕੇ ਦਰਵਾਜ਼ਾ ਖੋਲ੍ਹਿਆ ਦਰਵਾਜ਼ੇ ਅੱਗੇ ਨਿਰਮਲ ਤੇ ਮਨੋਹਰ ਖਲੋਤੇ ਸਨ, ਉਹ ਹੈਰਾਨ ਹੀ ਰਹਿ ਗਿਆ।

"...ਹੈਂ...ਤੁਸੀਂ...?"

"ਅਜੇ ਤੀਕ ਸੌਂ ਹੀ ਰਹੇ ਸੋ ਹਜ਼ੂਰੇ ਅਨਵਰ ?" ਮਨੋਹਰ ਨੇ ਅਮਰ ਨਾਲ ਹਥ ਮਿਲਾਇਆ ਤੇ ਅਗਾਂਹ ਲੰਘ ਗਿਆ, ਨਾਲ ਹੀ ਮੁਸਕਰੌਂਦੀ ਹੋਈ ਨਿਰਮਲ ਵੀ ਅੰਦਰ ਚਲੀ ਗਈ। ਅਮਰ ਨੇ ਡਰਾਈਵਰ ਦੀ ਮਦਦ ਨਾਲ ਟੈਕਸੀ ਵਿਚੋਂ ਸਾਮਾਨ ਲਾਹਿਆ ਤੇ ਡਰਾਈਵਰ ਨੂੰ ਪੈਸੇ ਦੇ ਕੇ ਤੁਰਦਿਆਂ ਕੀਤਾ।

ਨਿਰਮਲ ਨੇ ਅੰਦਰ ਜਾ ਕੇ ਪਾਟੀਆਂ ੨ ਨਜ਼ਰਾਂ ਨਾਲ ਕਮਰੇ ਨੂੰ ਚੁਫੇਰਿਓਂ ਤਕਿਆ। ਕਮਰੇ ਦੀ ਕਈਆਂ ਦਿਨਾਂ ਤੋਂ ਸਫ਼ਾਈ ਨਹੀਂ ਸੀ ਹੋਈ। ਸਾਰੀਆਂ ਚੀਜ਼ਾਂ ਉਘੜ ਦੁਘੜੀਆਂ ਪਈਆਂ ਸਨ, ਫ਼ਰਸ਼ ਉਤੇ ਖ਼ਾਲੀ ਸੋਢੇ ਦੀਆਂ ਬੋਤਲਾਂ ਤੇ ਗਿਲਾਸ ਅਮਰ

ਦੀਆਂ ਚੁਗਲੀਆਂ ਕਰ ਰਹੇ ਸਨ, ਸਿਗਰਟਾਂ ਦੇ ਨਿਕੇ ਨਿਕੇ ਟੋਟੇ ਚਾਰ ਚੁਫੇਰੇ ਖਿਲਰੇ ਪਏ ਸਨ ਜੋ ਅਮਰ ਦੇ ਉਨੀਂਦਰਿਆਂ, ਅਮਰ ਦੀਆਂ ਬੇਚੈਨੀਆਂ ਬਾਰੇ ਸਭੋ ਕੁਝ ਦਸ ਰਹੇ ਸਨ।

ਪਾਣ ਵਾਲੇ ਕਪੜੇ ਕੁਝ ਤਾਂ ਕਿੱਲੀਆਂ ਉਤੇ ਲਟਕ ਰਹੇ ਸਨ ਤੇ ਕੁਝ ਸੋਫੇ ਸੈਟ ਕੁਰਸੀਆਂ ਜਾਂ ਫਰਸ਼ ਉਤੇ ਖਿੱਲਰੇ ਪਏ ਸਨ, ਸਾਫ ਜ਼ਾਹਿਰ ਹੋ ਰਿਹਾ ਸੀ ਕਿ ਅਮਰ ਕਿਵੇਂ ਰਹਿ ਰਿਹਾ ਸੀ, ਨਿਰਮਲ ਨੇ ਠੰਢਾ ਹੌਕਾ ਭਰਿਆ।

ਅਮਰ ਦਾ ਰੋਮ ਰੋਮ ਪ੍ਰਸੰਨਤਾ ਨਾਲ ਝੂਮ ਉਠਿਆ, ਏਸ ਖ਼ਿਆਲ ਨਾਲ ਨਹੀਂ ਕਿ ਨਿਰਮਲ ਆ ਗਈ ਸੀ, ਬਲਕਿ ਇਸ ਲਈ ਕਿ ਇਕੱਲਾਂ ਦਾ ਜਾਨ ਲੇਵਾ ਇਹਸਾਸ ਉਨ੍ਹਾਂ ਦੇ ਆਣ ਨਾਲ ਘਟ ਗਿਆ ਸੀ।

"ਤੁਸੀਂ ਦੋਵੇਂ ਕਮਰੇ ਦੀ ਹਾਲਤ ਤੋਂ ਪ੍ਰੇਸ਼ਾਨ ਹੋ ਗਏ ਓ ?" ਅਮਰ ਨੇ ਨਿਰਮਲ ਤੇ ਮਨੋਹਰ ਦੇ ਚਿਹਰੇ ਵੇਖ ਕੇ ਮੁਸਕੁਰੋਂਦਿਆਂ ਆਖਿਆ।

"ਨਹੀਂ...! ਨਹੀਂ......!! ਪ੍ਰੇਸ਼ਾਨੀ ਕਾਹਦੀ ?" ਨਿਰਮਲ ਨੇ ਤ੍ਰਭਕ ਕੇ ਆਖਿਆ।

"ਫਿਰ ਬੈਠ ਜਾਓ ਨਾ, ਤੁਸੀਂ ਦੋਵੇਂ ਖਲੋਤੇ ਕਿਉਂ ਹੋ ?" ਅਮਰ ਨੇ ਨਿਰਮਲ ਨੂੰ ਆਖਿਆ।

"ਕੀ ਬੈਠੀਏ ਜੀ ? ਘਰ ਤਾਂ ਭੂਤਾਂ ਦਾ ਅਖਾੜਾ ਜਾਪਦਾ ਏ, ਅਮਰ ਜੀ ! ਇਸਤਰੀ ਬਗ਼ੈਰ ਘਰ ਵੰਗਾ ਲਗਦਾ ਹੀ ਨਹੀਂ, ਮੇਰਾ ਤਾਂ ਏਥੇ ਔਣ ਨੂੰ ਦਿਲ ਹੀ ਨਹੀਂ ਸੀ ਕਰਦਾ, ਪਰ ਨਿਰਮਲ ਦੀ ਜ਼ਿੱਦ ਅਗੇ ਹਥਿਆਰ ਸੁਟਣੇ ਪਏ !" ਮਨੋਹਰ ਨੇ ਸੋਫੇ ਉਤੇ ਬਹਿੰਦਿਆਂ ਕਿਹਾ।

"ਨਿਰਮਲ ਇਕ ਦੇਵੀ ਹੈ, ਪਰ ਮੈਥੋਂ ਕੀ ਪਾਪ ਹੋ ਗਿਆ ਏ ਮਨੋਹਰ ਸਾਹਿਬ ਜੋ ਤੁਹਾਡਾ ਏਥੇ ਔਣ ਨੂੰ ਦਿਲ ਨਹੀਂ ਸੀ ਮੰਨਦਾ ?" ਤੇ ਅਮਰ ਨੇ ਨਿਰਮਲ ਵਲ ਤਕਿਆ।

"ਆਪ ਦਾ ਕੀ ਮਤਲਬ, ਤੁਹਾਨੂੰ ਕਈ ਬਾਰ ਖ਼ਤਾਂ ਵਿਚ ਆਖਿਆ ਕਿ ਲਖਨਊ ਆਵੋ, ਪਰ ਔਣਾਂ ਤਾਂ ਦਰ-ਕਿਨਾਰ ਹਜ਼ੂਰ ਨੇ ਖ਼ਤ ਦਾ ਉੱਤਰ ਤਕ ਨਾ ਦਿਤਾ ?" ਮਨੋਹਰ ਨੇ ਮੂੰਹ ਵਿਗਾੜ ਕੇ ਆਖਿਆ।

"ਓ...ਤੁਹਾਡੇ ਉਲਾਂਭੇ ਠੀਕ ਹਨ ਮਨੋਹਰ ਜੀ, ਪਰ ਮੇਰਾ ਗੁਨਾਹ ਮੁਆਫੀ ਦੇ ਕਾਬਿਲ ਹੈ, ਕੀ ਕਰਾਂ ? ਜ਼ਿੰਦਗੀ ਮੇਰੇ ਵੱਸ ਵਿਚ ਨਹੀਂ ਰਹੀ......!" ਅਮਰ ਮੁਸਕੁਰਾਇਆ।

"ਤੇ ਤੁਹਾਥੋਂ ਚੰਦਰਾ ਇਕ ਖ਼ਤ ਵੀ ਨਾ ਲਿਖ ਕੇ ਪੋਸਟ ਹੋ ਸਕਿਆ ?" ਮਨੋਹਰ ਨੇ ਅਜੇ ਅਮਰ ਨੂੰ ਮੁਆਫ ਨਹੀਂ ਸੀ ਕੀਤਾ।

ਨਿਰਮਲ ਅਮਰ ਵਲ ਵੇਖੀ ਜਾ ਰਹੀ ਸੀ, ਅਮਰ ਪਹਿਲੇ ਨਾਲੋਂ ਕਮਜ਼ੋਰ ਹੋ ਗਿਆ ਸੀ, ਚਿਹਰੇ ਦੀ ਰੌਣਕ ਉਡ ਚੁੱਕੀ ਸੀ, ਅੱਖਾਂ ਦੀਆਂ ਗੰਨੀਆਂ ਕਾਲੀਆਂ ਪੈ ਚੁਕੀਆਂ ਸਨ ਨਿਰਮਲ ਨੇ ਸੋਚਿਆ ਕਿ ਅਮਰ ਅਜ ਬੜੀਆਂ ਅਕਲ ਦੀਆਂ ਤੇ ਸੰਭਲ ਸੰਭਲ ਕੇ ਗੱਲਾਂ ਕਰ ਰਿਹਾ ਏ, ਉਹਦੇ ਸੁਭਾ ਅੰਦਰ ਪਹਿਲੇ ਵਾਲੀ ਗੱਲ ਨਹੀਂ ਸੀ ਰਹੀ। ਨਿਰਮਲ ਇਸ ਤਬਦੀਲੀ ਤੋਂ ਹੈਰਾਨ ਹੋ ਰਹੀ ਸੀ।

"ਖ਼ੈਰ, ਇਹ ਗਿਲੇ ਉਲਾਂਭੇ ਤਾਂ ਚਲਦੇ ਹੀ ਰਹਿਣੇ ਨੇ। ਤੁਸੀਂ ਰਾਤ ਦੇ ਸਫ਼ਰ ਕਾਰਨ ਉਨੀਂਦਰੇ ਤੇ ਥੱਕੇ ਹੋਏ ਓ, ਤੁਸੀਂ ਜ਼ਰਾ ਇਸ਼ਨਾਨ ਆਦਿ ਤੋਂ ਵਿਹਲੇ ਹੋ ਲਵੋ ਤੇ ਮੈਂ ਤੁਹਾਡੇ ਵਾਸਤੇ ਕੁਝ ਖਾਣ ਪੀਣ ਦਾ ਪ੍ਰਬੰਧ ਕਰਦਾ ਹਾਂ!" ਅਮਰ ਨੇ ਰੋਮ ਰੋਮ ਪ੍ਰਸੰਨ ਹੋ ਕੇ ਕਿਹਾ।

"ਕੀ ਖੁਆਵੋ ਗੇ ਹੁਣ, ਦੋ ਵਰ੍ਹੇ ਪਹਿਲਾਂ ਜਦ ਅਸੀਂ ਏਥੇ ਆਏ ਸਾਂ ਤਾਂ ਏਥੇ ਤੁਹਾਡੀ ਪਤਨੀ ਸ਼ਕਤੀ ਸੀ, ਓਦੋਂ ਸਾਡਾ ਕਿਤਨਾ ਸ਼ਾਨਦਾਰ ਸਵਾਗਤ ਹੋਇਆ ਸੀ, ਤੇ ਹੁਣ ਏਸ ਕਮਰੇ ਦਾ ਇਹ ਨਕਸ਼ਾ ਜਿਹੜਾ ਬੀਤੀ ਰਾਤ ਦੀਆਂ ਸਾਰੀਆਂ ਕਹਾਣੀਆਂ ਸੁਣਾ ਰਿਹਾ ਏ!" ਮਨੋਹਰ ਨੇ ਖ਼ਾਲੀ ਬੋਤਲਾਂ ਵਲ ਇਸ਼ਾਰਾ ਕਰਦਿਆਂ ਕਿਹਾ।

"ਅਜੀਬ ਆਦਮੀ ਓ ਤੁਸੀਂ ਵੀ, ਹਰ ਜਗ੍ਹਾ ਤੁਹਾਨੂੰ ਕੀੜੇ ਹੀ ਨਜ਼ਰੀਂ ਔਂਦੇ ਨੇ, ਹਰ ਥਾਂ ਨੁਕਸ ਲੱਭਣ ਤੋਂ ਛੁਟ ਤੁਹਾਨੂੰ ਹੋਰ ਕੰਮ ਹੀ ਨਹੀਂ ਔਂਦਾ, ਉਠੋ ਛੇਤੀ ਇਸ਼ਨਾਨ ਕਰੋ ਮੈਂ ਤੋਲੀਆ ਦੇਂਦੀ ਆਂ!" ਨਿਰਮਲ ਨੇ ਝੰਡ ਕਰ ਦਿਤੀ।

"ਓ ਕੇ ਡਾਰਲਿੰਗ!" ਆਖਦਾ ਹੋਇਆ ਮਨੋਹਰ ਪਤਨੀ ਦੇ ਹੁਕਮ ਦੀ ਤਾਮੀਲ ਲਈ ਉਠ ਖਲੋਤਾ।

ਨਿਰਮਲ ਨੇ ਖੋਲ੍ਹ ਕੇ ਤੋਲੀਆ, ਸਾਬਨ ਬੁਰਸ਼ ਤੇ ਪੇਸਟ ਕਢ ਕੇ ਮਨੋਹਰ ਵਲ ਵਧਾਏ।

"ਗ਼ੁਸਲਖ਼ਾਨਾ ਓਥੇ ਈ ਏ ਨਾ?" ਮਨੋਹਰ ਨੇ ਗੱਲ ਫੇਰ ਗਿੱਟੇ ਮਾਰੀ।

"ਅਜੇ ਤਾਈਂ ਤਾਂ ਓਥੇ ਈ ਹੈ, ਤੁਹਾਨੂੰ ਇਹ ਸ਼ੱਕ ਕਿਉਂ ਪਿਆ ਏ ਕਿ ਗ਼ੁਸਲਖ਼ਾਨਾ ਓਥੇ ਨਹੀਂ?" ਅਮਰ ਨੇ ਮੁਸਕਰੋਂਦਿਆਂ ਉੱਤਰ ਦਿਤਾ।

"ਏਸ ਕਮਰੇ ਦਾ ਨਕਸ਼ਾ ਹੀ ਸਭ ਕੁਝ ਦਸ ਰਿਹਾ ਏ, ਏਥੋਂ ਦਾ ਸਭੋ ਕੁਝ ਬਦਲਿਆ ਬਦਲਿਆ ਏ, ਤੁਸੀਂ ਖ਼ੁਦ ਕਾਫ਼ੀ ਬਦਲੇ ਹੋਏ ਓ, ਮੇਰਾ ਖ਼ਿਆਲ ਸੀ ਕਿ

ਗੁਸਲਖ਼ਾਨਾ ਵੀ ਕਿਤੇ ਐਧਰ ਓਧਰ ਖਿਸਕ ਗਿਆ ਹੋਵੇਗਾ !"

ਆਖਦਾ ਹੋਇਆ ਮਨੋਹਰ ਖਿੜਖਿੜਾ ਕੇ ਹਸਿਆ ਤੇ ਕਮਰੇ ਚੋਂ ਚਲਾ ਗਿਆ।

ਕਮਰੇ ਅੰਦਰ ਨਿਰਮਲ ਤੇ ਅਮਰ ਦੋਵੇਂ ਹੀ ਰਹਿ ਗਏ, ਅਮਰ ਸਿਗਰਟ ਦੇ ਸੂਟੇ ਲਾਂਦਾ ਹੋਇਆ ਨਿਰਮਲ ਵਲ ਵੇਖ ਰਿਹਾ ਸੀ, ਨਿਰਮਲ ਅਮਰ ਵਲ ਵੇਖ ਰਹੀ ਸੀ, ਆਖ਼ਰ ਠੰਢਾ ਹੌਕਾ ਲੈ ਕੇ ਨਿਰਮਲ ਨੇ ਉਸ ਚੁਪ ਨੂੰ ਤੋੜਿਆ।

"ਮੈਂ ਠੀਕ ਹੀ ਸੁਣਿਆਂ ਸੀ !" ਨਿਰਮਲ ਨੇ ਗ਼ਮਗੀਨ ਅੰਦਾਜ਼ ਵਿਚ ਕਿਹਾ—

"ਕੀ ਸੁਣਿਆਂ ਸੀ ਤੂੰ ?" ਤੇ ਅਮਰ ਮੁਸਕੁਰਾਇਆ।

"ਕੀ ਤੁਸੀਂ ਸ਼ਰਾਬ ਬਿਨਾਂ ਰਹਿ ਨਹੀਂ ਸਕਦੇ ?"

ਅਮਰ ਨੇ ਨਿਗਾਹਾਂ ਲਾਂਭੇ ਕਰ ਲਈਆਂ, ਨਿਰਮਲ ਦਾ ਅੰਦਾਜ਼ ਏਨਾ ਭਾਵ ਪੂਰਤ ਸੀ ਕਿ ਅਮਰ ਉਸ ਸਾਹਮਣੇ ਅੱਖਾਂ ਨਾ ਕਰ ਸਕਿਆ।

"ਆਖ਼ਰ ਇਹ ਜ਼ਿੰਦਗੀ ਕਿਵੇਂ ਬੀਤ ਸਕੇ ਗੀ ?" ਨਿਰਮਲ ਨੇ ਹੌਲੀ ਦੇਣੀ ਕਿਹਾ।

"ਇਹ ਮੈਥੋਂ ਤੂੰ ਪੁਛ ਰਹੀ ਏਂ ਨਿਰਮਲ ?" ਅਮਰ ਦੀ ਆਵਾਜ਼ ਭਾਰੀ ਹੋ ਰਹੀ ਸੀ।

"ਕੀ ਤੁਸੀਂ ਬੀਤੀਆਂ ਗੱਲਾਂ ਨੂੰ ਕਿਸੇ ਤਰ੍ਹਾਂ ਭੁਲ ਨਹੀਂ ਸਕਦੇ ? ਵੇਖੋ ਨਾ, ਅਸੀਂ ਬਾਜ਼ਾਰ ਵਿਚ ਤਰ੍ਹਾਂ ਤਰ੍ਹਾਂ ਦੀਆਂ ਚੀਜ਼ਾਂ ਵੇਖਦੇ ਆਂ, ਉਨ੍ਹਾਂ ਵਿਚੋਂ ਜੋ ਚੀਜ਼ ਸਾਡੇ ਪਸੰਦ ਔਂਦੀ ਹੈ ਜ਼ਰੂਰੀ ਨਹੀਂ ਕਿ ਉਸ ਨੂੰ ਅਸੀਂ ਹਾਸਲ ਕਰ ਹੀ ਲਈਏ, ਆਖ਼ਰ ਸ਼ਰਾਬ ਨਾਲ ਆਪਣੇ ਆਪ ਨੂੰ ਧੋਖਾ ਦੇ ਕੇ ਕਦੋਂ ਤੀਕ ਆਪਣਾ ਆਪ ਤਬਾਹ ਕਰਦੇ ਰਹੋ ਗੇ ?" ਅਗੇ ਨਿਰਮਲ ਤੋਂ ਬੋਲ ਨਾ ਹੋਇਆ।

"ਮੈਂ ਕੁਝ ਨਹੀਂ ਆਖ ਸਕਦਾ ਨਿਰਮਲ ?" ਅਮਰ ਨੀਵੀਂ ਪਾਈ ਆਖ ਰਿਹਾ ਸੀ।

"ਤੁਹਾਨੂੰ ਪਤਾ ਏ ਕਿ ਹਰ ਰਿਸ਼ਤੇਦਾਰ ਦੀ ਜ਼ਬਾਨ ਉਤੇ ਤੁਹਾਡੀਆਂ ਹੀ ਗੱਲਾਂ ਹਨ, ਗਲ ਮਾਮੂਲੀ ਜਹੀ ਹੋਈ ਏ, ਪਰ ਰਿਸ਼ਤੇਦਾਰਾਂ ਨੇ ਉਸ ਨੂੰ ਐਸੇ ਰੰਗ ਵਿਚ ਪੇਸ਼ ਕੀਤਾ ਏ ਕਿ ਸੁਣੀ ਨਹੀਂ ਜਾਂਦੀ, ਮੈਨੂੰ ਪੂਰਾ ਵਿਸ਼ਵਾਸ਼ ਸੀ ਕਿ ਤੁਸੀਂ ਮੇਰੇ ਭਰਾ ਦੇ ਵਿਆਹ ਤੇ ਜ਼ਰੂਰ ਆਵੋ ਗੇ, ਮੈਂ ਤੁਹਾਨੂੰ ਆਪ ਵੀ ਖ਼ਤ ਲਿਖਿਆ ਸੀ, ਮੈਂ ਸਵੇਰੇ ਤੁਹਾਡੇ ਔਣ ਦੀ ਆਸ ਲੈ ਕੇ ਉਠਦੀ ਤੇ ਸ਼ਾਮੀ ਆਸ ਤੋੜ ਕੇ ਸੌਂ ਜਾਂਦੀ, ਪਰ ਤੁਸੀਂ ਨਾ ਆਏ, ਹਾਰ ਕੇ ਮੈਨੂੰ ਔਣਾ ਪਿਆ, ਇਹ ਜਾਣਦੇ ਹੋਇਆਂ ਵੀ ਕਿ ਰਿਸ਼ਤੇਦਾਰਾਂ ਨੂੰ ਮੇਰਾ ਏਥੇ ਔਣਾਂ ਪਸੰਦ ਨਹੀਂ, ਉਹ ਨਹੀਂ ਚਾਹੁੰਦੇ ਕਿ ਹੋਈ ਵੀ ਤੁਹਾਡੇ ਨਾਲ

ਮਿਲੇ ਵਰਤੇ, ਪਰ ਜੋ ਗੱਲਾਂ ਮੈਂ ਕਾਫ਼ੀ ਚਿਰਾਂ ਤੋਂ ਸੁਣ ਰਹੀ ਹਾਂ, ਤੇ ਜੋ ਗੱਲਾਂ ਵਿਆਹ ਸਮੇਂ ਹਰ ਰਿਸ਼ਤੇਦਾਰ ਨੇ ਕੀਤੀਆਂ ਉਨ੍ਹਾਂ ਨੇ ਮੈਨੂੰ ਮਜਬੂਰ ਕਰ ਛਡਿਆ ਏ, ਮੈਂ ਸੋਚਿਆ ਕਿ ਹੁਣ ਜੋ ਵੀ ਹੁੰਦਾ ਪਿਆ ਹੋਵੇ, ਮੈਂ ਤੁਹਾਨੂੰ ਜ਼ਰੂਰ ਮਿਲਾਂ !"

"ਨਿਰਮਲ ! ਤੂੰ ਏਥੇ ਆ ਕੇ ਬਹੁਤ ਹੀ ਚੰਗਾ ਕੀਤਾ ਏ, ਮੈਂ ਇਸ ਵਾਧੂ ਤੇ ਵੀਰਾਨ ਜਹੀ ਜ਼ਿੰਦਗੀ ਤੋਂ ਤੰਗ ਆ ਗਿਆ ਹਾਂ, ਮੈਨੂੰ ਕਿਸੇ ਸਹਾਰੇ ਦੀ ਲੋੜ ਹੈ, ਮੈਨੂੰ ਕੋਈ ਦਰਦੀ ਚਾਹੀਦਾ ਏ ਚਲ ਅਜ ਇਸ ਗਲ ਦਾ ਤਾਂ ਪਤਾ ਲਗ ਗਿਆ ਨਾ ਕਿ ਇਸ ਬੇ-ਰਹਿਮਾਂ ਦੀ ਨਗਰੀ ਵਿਚ ਇਕ ਉਹ ਮਹਾਨ ਹਸਤੀ ਅਜੇ ਮੌਜੂਦ ਏ, ਜਿਸ ਨੂੰ ਮੇਰੇ ਜਹੇ ਬਦਨਸੀਬ ਨਾਲ ਹਮਦਰਦੀ ਹੈ, ਪਰ ਮੈਂ ਮਜਬੂਰ ਸਾਂ ਨਿਰਮਲ । ਮੈਂ ਤੇਰੇ ਭਰਾ ਦੇ ਵਿਆਹ ਵਿਚ ਸ਼ਾਮਲ ਹੋਣਾ ਚਾਹਿਆ ਸੀ, ਪਰ ਨਾ ਹੋ ਸਕਿਆ !" ਤੇ ਅਮਰ ਦੀਆਂ ਅੱਖਾਂ ਛਲਕ ਪਈਆਂ ।

"ਆ ਨਾ ਸੱਕੇ, ਕਿ ਜੀ ਨਾ ਕੀਤਾ ਔਣ ਨੂੰ ?"

"ਮੈਨੂੰ ਕੁਝ ਨਾ ਪੁਛ ਨਿਰਮਲ ਮੈਨੂੰ ਕੱਖ ਪਤਾ ਨਹੀਂ, ਤੂੰ ਮੇਰੇ ਉਤੇ ਭਰੋਸਾ ਕਰ ਕਿ ਮੇਰੀ ਜ਼ਿੰਦਗੀ ਤੇ ਮੇਰੀ ਜ਼ਿੰਦਗੀ ਦੇ ਸਾਰੇ ਕੰਮ ਮੇਰੇ ਵਸ ਤੋਂ ਬਾਹਰ ਹੋ ਗਏ ਹਨ !" ਅਮਰ ਨੇ ਸਾਰੇ ਕਸੂਰ ਮੰਨ ਲਏ ।

ਓਥੇ ਧਰਮ ਨਾਲ ਹਜ਼ਾਰ ਹਜ਼ਾਰ ਊਟ ਪਟਾਂਗ ਗੱਲਾਂ ਹੁੰਦੀਆਂ ਸਨ, ਮੈਥੋਂ ਸਹਿ ਨਾ ਹੋਈਆਂ, ਤੁਹਾਡੀ ਖ਼ਾਤਰ ਮੈਂ ਓਥੇ ਸਾਰਿਆਂ ਨਾਲ ਲੜ ਪਈ, ਤੇ ਏਥੇ ਆ ਕੇ ਮੈਂ ਸਭੋ ਕੁਝ ਅੱਖੀਂ ਵੇਖ ਲਿਆ ਏ, ਹੁਣ ਮੈਂ ਓਥੇ ਜਾ ਕੇ ਕੀ ਜਵਾਬ ਦਿਆਂ ਗੀ, ਜੇ ਮੈਂ ਏਥੇ ਨਾ ਔਂਦੀ ਤਾਂ ਚੰਗਾ ਸੀ ਘਟੋ ਘਟ ਮੇਰਾ ਭਰਮ ਤਾਂ ਕਾਇਮ ਰਹਿੰਦਾ ।"

"ਮੈਂ ਮਜਬੂਰ ਹਾਂ ਨਿਰਮਲ !"

"ਏਹੋ ਈ ਤਾਂ ਮੈਂ ਵੇਖਣ ਆ ਗਈ ਆਂ, ਓਥੇ ਸਵੇਰ ਤੋਂ ਸ਼ਾਮ ਤੀਕ ਤੁਹਾਡੀ ਹੀ ਦੰਦ ਕਥਾ ਚਲਦੀ ਸੀ, ਹਰ ਕੋਈ ਤੁਹਾਡੇ ਖ਼ਿਲਾਫ਼ ਬਕਵਾਸ ਕਰਦਾ, ਬਿਮਲਾ ਭੈਣ ਜੀ ਵੀ ਤੇ ਜੀਜਾ ਜੀ ਵੀ, ਉਹ ਬਿਮਲਾ ਭੈਣ ਜੋ ਤੁਹਾਡੀਆਂ ਸਿਫ਼ਤਾਂ ਕਰਦੀ ਥਕਦੀ ਨਹੀਂ ਸੀ ਹੁੰਦੀ ਓਦੋਂ, ਤੇ ਅਜ ਕਲ੍ਹ ਸਭ ਤੋਂ ਵਧ ਕੇ ਓਹੋ ਈ ਬਿਮਲਾ ਤੁਹਾਡੇ ਖ਼ਿਲਾਫ਼ ਹੈ, ਮੈਂ ਦੋ ਤਿੰਨ ਵੇਰ ਬਿਮਲਾ ਨਾਲ ਲੜ ਵੀ ਪਈ, ਸਾਰੇ ਇਸ ਗਲੋਂ ਹੈਰਾਨ ਹੋਏ ਕਿ ਮੈਂ ਤੁਹਾਡਾ ਪੱਖ ਕਿਉਂ ਲੈਂਦੀ ਆਂ, ਮੈਂ ਇਸਤਰੀ ਹਾਂ ਮਜਬੂਰਨ ਚੁਪ ਕਰ ਗਈ ਕਿ ਮਤੇ ਮੇਰੇ ਉਤੇ ਹੀ ਕੋਈ ਤੋਹਮਤ ਲਗ ਜਾਵੇ !" ਨਿਰਮਲ ਨੇ ਚੁੰਨੀ ਦੇ ਲੜ ਨਾਲ ਹੰਝੂ ਪੂੰਝੇ ।

"ਨਿਰਮਲ ਮੈਂ ਕੁਝ ਨਹੀਂ ਆਖ ਸਕਦਾ, ਇਹ ਦੁਨੀਆਂ ਮੇਰੀ ਅਕਲ ਤੋਂ ਪਰ੍ਹੇ ਹੈ। ਕਦੇ ਉਹ ਵੀ ਦਿਨ ਸਨ, ਜਦੋਂ ਮੈਂ ਆਪਣੇ ਵਲ ਉਠੀਆਂ ਗੁਸਤਾਖ਼ ਅੱਖਾਂ ਨੂੰ ਇਕ ਘੂਰੀ ਨਾਲ ਨੀਵੀਆਂ ਕਰ ਦੇਂਦਾ ਸਾਂ, ਕਦੇ ਮੈਂ ਲੋਕਾਂ ਦੀਆਂ ਜੀਭਾਂ ਲੋਕਾਂ ਦੇ ਮੂੰਹਾਂ ਵਿਚ ਤੁੰਨ ਦੇਂਦਾ ਸਾਂ, ਮੈਂ ਲੋਕਾਂ ਦੀਆ ਉਠਦੀਆਂ ਉਂਗਲਾਂ ਤਰੋੜ ਦੇਂਦਾ ਸਾਂ, ਪਰ ਹੁਣ ਮੈਂ ਕੁਝ ਵੀ ਨਹੀਂ ਕਰ ਸਕਦਾ, ਕਿਸੇ ਨਾਲ ਤਾਂ ਕੀ ਅਜ ਮੈਂ ਆਪਣੇ ਆਪ ਨਾਲ ਵੀ ਨਹੀਂ ਲੜ ਸਕਦਾ।" ਅਮਰ ਦਾ ਦਿਲ ਕੀਤਾ ਨਿਰਮਲ ਦੀ ਗੋਦ ਵਿਚ ਸਿਰ ਰਖ ਕੇ ਫੁੱਟ ਫੁੱਟ ਕੇ ਰੋ ਪਵੇ।

"ਖ਼ੈਰ, ਮੈਂ ਕੁਝ ਖਾਣ ਪੀਣ ਤੇ ਚਾਹ ਦਾ ਬੰਦੋਬਸਤ ਕਰਾਂ, ਗਲਾਂ ਫਿਰ ਕਰਾਂ ਗੇ!" ਆਖਦੀ ਹੋਈ ਨਿਰਮਲ ਠੰਢਾ ਸਾਹ ਲੈ ਕੇ ਉਠ ਖਲੋਤੀ।

ਨਿਰਮਲ ਨੇ ਘਰ ਦਾ ਸਾਰਾ ਨਕਸ਼ਾ ਹੀ ਬਦਲ ਦਿਤਾ। ਇਸ਼ਨਾਨ ਕਰਕੇ ਸ਼ਾਨਦਾਰ ਨਾਸ਼ਤਾ ਤਿਆਰ ਕੀਤਾ, ਨਾਸ਼ਤਾ ਕਰਕੇ ਮਨੋਹਰ ਬਾਹਰ ਚਲਾ ਗਿਆ ਉਸ ਨੇ ਕਿਸੇ ਨੂੰ ਮਿਲਨਾ ਸੀ।

ਅਮਰ ਬਾਜ਼ਾਰੋਂ ਸੌਦਾ ਵਗ਼ੈਰਾ ਲੈ ਆਇਆ, ਨਿਰਮਲ ਰੋਟੀ ਪਕਾਣ ਲਗ ਪਈ, ਅਮਰ ਟਹਿਲਦਾ ਹੋਇਆ ਰਸੋਈ ਵਲ ਗਿਆ ਤੇ ਰਸੋਈ ਦੀ ਸਰਦਲ ਉਤੇ ਬਹਿ ਗਿਆ।

"ਬਹੁਤ ਭੁੱਖ ਲਗ ਰਹੀ ਏ?" ਅਮਰ ਨੂੰ ਸਰਦਲ ਤੇ ਬੈਠਾ ਵੇਖ ਕੇ ਜਿਰਮਲ ਨੇ ਪੁਛਿਆ।

"ਭੁੱਖ ਤੇ ਨਹੀਂ ਲੱਗੀ ਭੁੱਖ ਤੇ ਸਗੋਂ ਲਹਿ ਗਈ ਏ, ਹਾਂ ਮੈਂ ਤੈਨੂੰ ਰੋਟੀ ਪਕੌਂਦਿਆਂ ਵੇਖਾਂ ਗਾ ਜ਼ਰੂਰ।

ਨਿਰਮਲ ਆਟਾ ਗੁੰਨ੍ਹਦੀ ਸੀ, ਤੇ ਅਮਰ ਉਸ ਵਲ ਵੇਖੀ ਜਾ ਰਿਹਾ ਸੀ। ਨਿਰਮਲ ਨੇ ਗਲ ਤੋਰੀ।

"ਜਦ ਤੋਂ ਸ਼ਕਤੀ ਗਈ ਏ, ਕੀ ਤੁਸਾਂ ਉਸ ਨੂੰ ਕੋਈ ਖ਼ਤ ਨਹੀਂ ਪਾਇਆ?"

"ਬਿਲਕੁਲ ਨਹੀਂ!"

"ਤੁਹਾਨੂੰ ਖ਼ਤ ਪੌਣਾ ਚਾਹੀਦਾ ਸੀ!"

"ਹੁਣ ਮੈਂ ਤੈਨੂੰ ਕਿਵੇਂ ਸਮਝਾਵਾਂ ਨਿਰਮਲ ਕਿ ਮੈਂ.........!"

"ਮੈਂ ਸਭ ਕੁਝ ਸਮਝਦੀ ਹਾਂ ਅਮਰ ਜੀ ਪਰ ਦੁਨੀਆਦਾਰੀ ਰਖਣੀ ਬੜੀ ਜ਼ਰੂਰੀ ਏ!"

"ਦੁਨੀਆਦਾਰੀ ਤੇ ਤਾਂ ਰਖਦਾ ਜੇ ਮੈਂ ਉਸ ਨੂੰ ਭੇਜਿਆ ਹੁੰਦਾ ਉਹ ਖ਼ੁਦ

ਗਈ ਏ ?”

"ਇਹ ਤਾਂ ਠੀਕ ਏ ਪਰ ਤੁਹਾਨੂੰ ਐਲਾਨ ਕਰਕੇ ਦੁਸ਼ਮਣੀ ਮੂਲ ਨਹੀਂ ਸੀ ਲੈਣੀ ਚਾਹੀਦੀ !” ਨਿਰਮਲ ਨੇ ਨਜ਼ਰਾਂ ਉਤਾਂਹ ਚੁਕੀਆਂ, ਜਦ ਅਮਰ ਨੇ ਨਿਰਮਲ ਵਲ ਵੇਖਿਆ ਤਾਂ ਨਿਰਮਲ ਨੇ ਨੀਵੀਂ ਪਾ ਲਈ।

"ਹੋਰਨਾਂ ਦੀ ਗਲ ਛਡ ਨਿਰਮਲ, ਤੂੰ ਮੈਨੂੰ ਇਲਜ਼ਾਮ ਨਾ ਲਾ ਤੂੰ ਮੈਨੂੰ ਸਮਝਣ ਦੀ ਕੋਸ਼ਿਸ਼ ਕਰ, ਆਖ਼ਰ ਮੈਨੂੰ ਕਿਹੜੇ ਗੁਨਾਹ ਦੀ ਸਜ਼ਾ ਦਿਤੀ ਗਈ ਏ ? ਮੈਨੂੰ ਜੀਉਂਦੇ ਨੂੰ ਕਬਰ ਵਿਚ ਸੁੱਟ ਛਡਿਆ ਏ, ਮੇਰੀ ਵੀਰਾਨ ਜ਼ਿੰਦਗੀ ਨੂੰ ਸਮਝਣਾ ਤੇ ਮੇਰੇ ਰਸਦੇ ਹੋਏ ਨਾਸੂਰਾਂ ਉਤੇ ਜੋ ਮਲ੍ਹਮ ਲਾ ਸਕਨੀ ਏਂ ਤਾਂ ਉਹ ਸਿਰਫ਼ ਦੁਨੀਆਂ ਵਿਚ ਤੂੰ ਹੀ ਏਂ ਹੋਰ ਕੋਈ ਨਹੀਂ ਮੈਂ ਵੀ ਇਨਸਾਨ ਹਾਂ ਨਿਰਮਲ। ਬਚਪਨ ਤੋਂ ਮੈਨੂੰ ਤਲਖ਼ੀਆਂ ਹੀ ਮਿਲੀਆਂ ਨੇ ਪਿਉ ਦਾ ਪਿਆਰ ਮੈਨੂੰ ਨਸੀਬ ਨਾ ਹੋਇਆ ਮੇਰੀ ਮਾਂ ਮੈਨੂੰ ਛਡ ਗਈ ਵਿਆਹ ਮੇਰਾ ਚੱਜ ਦਾ ਨਾ ਹੋ ਸਕਿਆ ਮੈਂ ਤੈਨੂੰ ਪਸੰਦ ਕੀਤਾ ਤੇਰੇ ਲਈ ਸੁਪਨਿਆਂ ਦੇ ਸ਼ੀਸ਼ ਮਹਿਲ ਉਸਾਰੇ, ਪਰ ਮੇਰੀ ਬੁਰੀ ਤਰ੍ਹਾਂ ਹੇਠੀ ਕਰ ਦਿਤੀ ਗਈ, ਮੇਰਾ ਦਿਲ ਟੁੱਟ ਗਿਆ, ਮੈਂ ਹਰ ਕੰਮ ਤਾਕਤ ਨਾਲ ਕਰਨ ਦਾ ਆਦੀ ਸਾਂ, ਭਲਾ ਸੋਚ ਤਾਂ ਸਹੀ ਕਿ ਸ਼ਕਤੀ ਮੇਰੀ ਵਹੁਟੀ ਬਣਨ ਦੇ ਲਾਇਕ ਸੀ ? ਉਹ ਜਿੰਨੀ ਬਦਸੂਰਤ ਏ ਉਸ ਤੋਂ ਹਜ਼ਾਰ ਗੁਣਾਂ ਵਧ ਕੇ ਮੂਰਖ ਤੇ ਮੂੰਹ ਜ਼ੋਰ ਵੀ ਹੈ, ਇਸਤਰੀ ਵਿਚ ਜੇ ਇਸਤਰੀ ਵਾਲੇ ਗੁਣ ਨਾ ਹੋਣ ਤਾਂ ਉਹ ਇਸਤਰੀ ਨਹੀਂ ਹੁੰਦੀ ਬਲਕਿ ਚੁੜੇਲ ਹੁੰਦੀ ਏ, ਉਸ ਨੂੰ ਅਪਨਾਣ ਲਈ ਹੀ ਮੈਨੂੰ ਸ਼ਰਾਬ ਦਾ ਆਸਰਾ ਲੈਣਾ ਪਿਆ ਸੀ !” ਅਮਰ ਦੀ ਆਵਾਜ਼ ਭਾਰੀ ਹੋ ਗਈ।

"ਫਿਰ ਵਿਆਹ ਤੋਂ ਸਾਫ਼ ਇਨਕਾਰ ਕਰ ਦੇਣਾ ਸੀ !”

"ਮੈਂ ਵਿਆਹ ਤਾਂ ਕੀਤਾ ਸੀ ਕਿ ਇਸ ਬਹਾਨੇ ਤੇਰਾ ਮੇਰਾ ਮੇਲ ਹੁੰਦਾ ਰਹੇ ਗਾ !” ਅਮਰ ਨੇ ਸਚਾਈ ਬਿਆਨ ਕਰ ਦਿਤੀ।

ਨਿਰਮਲ ਦਾ ਦਿਲ ਧੜਕਨ ਲਗ ਪਿਆ, ਅਮਰ ਨਾਲ ਅੱਖਾਂ ਮਿਲਾ ਕੇ ਗਲ ਕਰਨ ਦੀ ਉਸ ਅੰਦਰ ਜੁਰਅਤ ਨਾ ਰਹੀ, ਕੁਝ ਚਿਰ ਚੁੱਪ ਵਰਤ ਗਈ। ਆਟਾ ਗੁੰਨ੍ਹਦੀ ਗੁੰਨ੍ਹਦੀ ਨਿਰਮਲ ਬਹੁਤ ਦੂਰ ਨਿਕਲ ਗਈ ਸੀ।

"ਨਿਰਮਲ...!” ਅਮਰ ਨੇ ਚੁਪ ਤੋੜੀ।

"ਹਾਂ ਜੀ...!” ਨਿਰਮਲ ਐਦਾਂ ਤ੍ਰਭਕੀ ਜਿਵੇਂ ਨੀਂਦਰ ਤੋਂ ਜਾਗੀ ਹੋਵੇ।

"ਤੂੰ ਸਵੇਰ ਤੋਂ ਹੁਣ ਤੀਕ ਮੇਰੇ ਨਾਲ ਗਲਾਂ ਕਰੀ ਜਾਨੀ ਏ, ਪਰ ਸ਼ੀਸ਼ੇ ਅੰਦਰ ਆਪਣੀ ਸ਼ਕਲ ਵੀ ਵੇਖੀ ਏ ? ਦੋਹੁੰ ਹੀ ਸਾਲਾਂ ਵਿਚ ਤੂੰ ਕਿੰਨੀ ਬਦਲ ਗਈ ਹੈਂ ?

ਮਨੋਹਰ ਸਾਹਿਬ ਤਿੰਨ ਸੌ ਰੁਪਿਆ ਤਨਖ਼ਾਹ ਤਾਂ ਲੈਂਦੇ ਨੇ, ਐਡੀ ਵਡੀ ਰਕਮ ਨਾਲ ਉਹ ਤੇਰਾ ਰੂਪ ਵੀ ਨਾ ਕਾਇਮ ਰਖ ਸੱਕੇ !"

"ਤੁਸੀਂ ਠਹਿਰੇ ਮਨੁਖ, ਤੁਸੀਂ ਲੋਕ ਆਪਣੇ ਦਿਲ ਦੀ ਹਰ ਗਲ ਦੀ ਡੌਂਡੀ ਪਿਟ ਸਕਦੇ ਓ, ਪਰ ਮੈਂ ਇਸਤਰੀ ਹਾਂ ਨਾਲੇ ਮੈਨੂੰ ਕਾਹਦਾ ਗ਼ਮ ਹੋ ਸਕਦਾ ਏ ? ਮੇਰੇ ਮਾਪਿਆਂ ਨੇ ਮੇਰਾ ਵਿਆਹ ਕਰਨਾ ਸੀ, ਸੋ ਕਰ ਕੇ ਸੁਰਖ਼ਰੂ ਹੋ ਗਏ, ਹੁਣ ਸਭ ਠੀਕ ਠਾਕ ਹੈ !" ਨਿਰਮਲ ਨੇ ਅਜੀਬ ਜਹੇ ਅੰਦਾਜ਼ ਨਾਲ ਸਚ ਬੋਲਿਆ ।

"ਆਖ ਭਾਵੇਂ ਤੂੰ ਨਾ, ਪਰ ਤੇਰਾ ਰੋਮ ਰੋਮ ਕੂਕ ਰਿਹਾ ਏ ਕਿ ਤੈਨੂੰ ਉਹ ਗ਼ਮ ਹੈ ਜੋ ਅੰਦਰੋ ਅੰਦਰ ਤੇਰੀ ਜ਼ਿੰਦਗੀ ਨੂੰ ਘੁਣ ਵਾਂਗ ਖਾਈ ਜਾ ਰਿਹਾ ਏ, ਤੈਨੂੰ ਔਲਾਦ ਦਾ ਗ਼ਮ ਤੇ ਨਹੀਂ ਹੈ ਨਿਰਮਲ ?" ਅਮਰ ਨੇ ਨਿਰਮਲ ਵਲ ਘੂਰਦਿਆਂ ਕਿਹਾ ।

"ਨਹੀਂ ! ਨਹੀਂ !! ਐਸੀ ਕੋਈ ਗਲ ਨਹੀਂ ਅਮਰ ਜੀ !" ਨਿਰਮਲ ਨੇ ਗਲ ਤੇ ਪਰਦਾ ਪਾਣ ਦੀ ਕੋਸ਼ਿਸ਼ ਕੀਤੀ ।

"ਖ਼ੈਰ ਤੇਰੀ ਇਹ ਕੰਬਦੀ ਹੋਈ ਆਵਾਜ਼ ਮੈਨੂੰ ਧੋਖਾ ਨਹੀਂ ਦੇ ਸਕਦੀ !" ਅਮਰ ਨੇ ਸਚਾਈ ਨੂੰ ਖੁਰਚਣਾ ਚਾਹਿਆ ।

"ਮੇਰੀ ਗੱਲ ਨੂੰ ਛਡੋ ਜੀ, ਮੈਂ ਇਸਤਰੀ ਆਂ, ਮੈਨੂੰ ਜ਼ਿੰਦਗੀ ਨਾਲ ਕੋਈ ਵੀ ਉਲਾਂਭਾ ਨਹੀਂ, ਭਗਵਤ ਗੀਤਾ ਵਿਚ ਲਿਖਿਆ ਏ ਕਿ ਸਭ ਕੁਝ ਉਸ ਦੀ ਨਜ਼ਰ ਕਰ ਦਿਓ, ਸਭ ਸੁਖ ਵੀ ਉਸੇ ਨੇ ਦਿਤਾ ਹੈ, ਤੇ ਦੁਖ ਵੀ ਉਸੇ ਨੇ ਹੀ ਦਿਤਾ ਹੈ !"

"...ਹੂੰ...!" ਅਮਰ ਉਠ ਖਲੋਤਾ ਤੇ ਬੇ-ਚੈਨੀ ਨਾਲ ਟਹਿਲਣ ਲਗ ਪਿਆ ।

"ਇਕ ਗਲ ਪੁਛਣੀ ਚਾਹੁੰਨੀ ਆਂ ਮੈਂ !"

"ਪੁੱਛ !" ਅਮਰ ਓਥੇ ਹੀ ਰੁਕ ਗਿਆ ।

"ਕੀ ਇਹ ਠੀਕ ਹੈ ਕਿ ਇਹ ਮਕਾਨ ਤੁਸਾਂ ਗਹਿਣੇ ਰਖਿਆ ਹੋਇਆ ਹੈ ?"

"ਗਹਿਣੇ...ਇਹ ਮਕਾਨ...ਇਹ ਤੂੰ ਕੀ ਆਖ ਰਹੀ ਏਂ ਨਿਰਮਲ ?" ਅਮਰ ਨੇ ਗੁੱਸੇ ਨੂੰ ਜ਼ਬਤ ਕਰਦਿਆਂ ਕਿਹਾ ।

"ਮੈਂ ਨਹੀਂ ਆਖ ਰਹੀ, ਜੋ ਲੋਕੀਂ ਆਖ ਰਹੇ ਹਨ ਉਸ ਦਾ ਮੈਂ ਨਿਰਨਾ ਕਰਨਾ ਚਾਹੁੰਦੀ ਆਂ !" ਨਿਰਮਲ ਨੇ ਹਲੀਮੀ ਨਾਲ ਆਖਿਆ ।

"ਲੋਕੀਂ ਆਂਹਦੇ ਨੇ ਕਿ ਮੈਂ ਮਕਾਨ ਗਹਿਣੇ ਰਖਿਆ ਹੋਇਆ ਏ ?"

"ਜੀ ਹਾਂ !"

"ਜੇ ਤੂੰ ਆਖਦੀ ਐਂ ਕਿ ਓਥੇ ਬਹੁਤ ਊਟ-ਪਟਾਂਗ ਗੱਲਾਂ ਹੋਈਆਂ ਸਨ,

ਉਹ ਇਹੋ ਹੀ ਗਲਾਂ ਸਨ ?"

ਨਿਰਮਲ ਨੇ ਹਾਂ ਵਿਚ ਸਿਰ ਹਿਲਾ ਦਿਤਾ ।

"ਇਹ ਬਿਲਕੁਲ ਝੂਠ ਏ ਨਿਰਮਲ, ਬਿਲਕੁਲ ਬਕਵਾਸ ਮੈਨੂੰ ਮਕਾਨ ਗਹਿਣੇ ਰਖਣ ਦੀ ਕੀ ਲੋੜ ਸੀ !" ਅਮਰ ਨੇ ਬੜੀ ਮੁਸ਼ਕਲ ਨਾਲ ਗੁੱਸਾ ਰੋਕਦਿਆਂ ਕਿਹਾ ।

"ਮੈਨੂੰ ਵੀ ਯਕੀਨ ਨਹੀਂ ਸੀ ਆ ਰਿਹਾ !"

ਇਹ ਗੱਲਾਂ ਤੇਰੇ ਭਰਾ ਦੇ ਵਿਆਹ ਤੇ ਹੋਈਆਂ ਸਨ ?

"ਹਾਂ, ਪਰ ਇਹ ਗਲਾਂ ਤਾਂ ਕਈਆਂ ਮਹੀਨਿਆਂ ਤੋਂ ਉਡ ਰਹੀਆਂ ਸਨ ਪਰ ਵਿਆਹ ਉਤੇ ਤਾਂ ਖ਼ਾਸ ਰੰਗ ਨਾਲ ਪੇਸ਼ ਕੀਤੀਆਂ ਗਈਆਂ ਸਨ !"

"ਨਿਰਮਲ, ਅਜੇ ਬੈਂਕ ਅੰਦਰ ਮੇਰਾ ਸੱਤ ਅੱਠ ਹਜ਼ਾਰ ਰੁਪਈਆ ਜਮ੍ਹਾਂ ਹੈ, ਮਕਾਨ ਗਹਿਣੇ ਰਖਣ ਦਾ ਸਵਾਲ ਪੈਦਾ ਹੀ ਨਹੀਂ ਹੁੰਦਾ ।

"ਹੈ ਤਾਂ ਹੋਈ ਨਾ ਗੱਲ, ਕਦੇ ਕੋਈ ਆਪਣੇ ਦਹੀਂ ਨੂੰ ਵੀ ਖੱਟਾ ਆਖ ਸਕਦਾ ਏ, ਓਥੇ ਸ਼ਕਤੀ ਦੇ ਰਿਸ਼ਤੇਦਾਰ ਜਮ੍ਹਾਂ ਸਨ ਤੁਹਾਡੇ ਨਹੀਂ ਸਨ, ਤੇ ਹਰ ਪਾਸਿਓਂ ਨਜ਼ਲਾ ਤੁਹਾਡੇ ਉਪਰ ਹੀ ਡਿਗਦਾ ਹੈ, ਇਹ ਗਲਾਂ ਲਖਨਊ ਵੀ ਮੈਂ ਸੁਣੀਆਂ ਹਨ, ਮੈਂ ਏਸੇ ਹੀ ਕਰ ਕੇ ਤੁਹਾਨੂੰ ਉਚੇਚੇ ਤੌਰ ਤੇ ਵਿਆਹ ਤੇ ਪੁਜਣ ਲਈ ਖ਼ਤ ਪਾਇਆ ਸੀ ਤਾਂ ਜੋ ਸਾਰੀਆਂ ਗਲਾਂ ਦਾ ਨਿਤਾਰਾ ਹੋ ਸੱਕੇ ! ਝੂਠ ਤੇ ਸਚ ਦਾ ਪਤਾ ਲਗ ਜਾਏ ?"

"ਰੱਬ ਨੇ ਚੰਗਾ ਈ ਕੀਤਾ ਨਿਰਮਲ ਮੈਂ ਬਚ ਗਿਆ, ਤੂੰ ਕਹਿਨੀ ਏਂ ਕਿ ਨਿਤਾਰਾ ਹੋ ਜਾਂਦਾ, ਪਰ ਓਥੇ ਮਾਮਲਾ ਸਿਰ ਪਾੜਨ ਪੜਵਾਣ ਤਕ ਪੁਜ ਜਾਣਾ ਸੀ !" ਤਾਂ ਨੌਬਤ ਏਥੇ ਤਕ ਵੀ ਪੁੱਜ ਗਈ ਏ ਕਿ ਉਹ ਆਪਣੀ ਜੁਆਈ ਉਤੇ ਵੀ ਚਿਕੜ ਉਛਾਲ ਰਹੇ ਹਨ !" ਅਮਰ ਰੋਹ ਨਾਲ ਬੋਲ ਰਿਹਾ ਸੀ ।

"ਜੁਆਈ...! ਪਰ ਕੁੜੀ ਤਾਂ ਉਨ੍ਹਾਂ ਦੇ ਘਰ ਬੈਠੀ ਏ !" ਨਿਰਮਲ ਨੇ ਹੌਲੀ ਦੇਣੀ ਕਿਹਾ ।

"ਇਹ ਮਕਾਨ ਗਹਿਣੇ ਰੱਖਣ ਵਾਲੀ ਗਲ ਕੀਹਨੇ ਕੀਤੀ ਸੀ ? ਕੀ ਭਾਬੀ ਬਿਮਲਾ ਨੇ ਕੀਤੀ ਸੀ ?"

"ਇਹ ਮੈਂ ਨਹੀਂ ਦਸ ਸਕਦੀ !"

"ਮੇਰੇ ਨਾਲ ਹਮਦਰਦੀ ਰਖਦਿਆਂ ਵੀ ਤੂੰ ਉਸ ਨੂੰ ਬਚਾਣਾ ਚਾਹੁੰਦੀ ਏਂ, ਜੋ ਮੇਰੀ ਜ਼ਾਤ ਉਤੇ ਚਿਕੜ ਉਛਾਲ ਰਿਹਾ ਏ ?"

"ਤੁਸੀਂ ਲੋਕਾਂ ਦੀ ਜ਼ਬਾਨ ਬੰਦ ਨਹੀਂ ਕਰ ਸਕਦੇ, ਮੈਂ ਆਖਨੀ ਹਾਂ ਕਿ

ਆਪਣੀ ਜ਼ਿੰਦਗੀ ਨੂੰ ਤੁਸੀਂ ਜ਼ਰਾ ਬਦਲ ਦਿਓ !"

"ਮੈਂ ਤੇਰਾ ਧੰਨਵਾਦੀ ਹਾਂ ਨਿਰਮਲ, ਜੇ ਤੂੰ ਵੀ ਲੋਕਾਂ ਵਾਂਗ ਹੀ ਸੋਚਦੀ ਏਂ ਤਾਂ ਮੇਰੀ ਬੈਂਕ ਬੁਕ ਵੇਖ ਲੈ, ਰੁਪਈਆ ਉਜੜਦਾ ਏ, ਮਹਿਫਲਾਂ ਲਾ ਲਾ ਕੇ ਲੋਕਾਂ ਨੂੰ ਸ਼ਰਾਬ ਪਿਲਾਣ ਵਿਚ ਜਾਂ ਬਾਜ਼ਾਰੀ ਔਰਤਾਂ ਕੋਲ ਜਾਣ ਨਾਲ, ਮੈਂ ਤਾਂ ਘਰ ਬੈਠ ਕੇ ਪੀਂਦਾ ਹਾਂ ਤੇ ਸਉਂ ਜਾਂਦਾ ਹਾਂ, ਇਕ ਸੌ ਸਠ ਮੇਰੀ ਤਨਖ਼ਾਹ ਹੈ ਤੇ ਡੇਢ੍ਹ ਸੌ ਰੁਪਿਆ ਮੈਨੂੰ ਹਰ ਮਹੀਨੇ ਕਰਾਏ ਦਾ ਆ ਜਾਂਦਾ ਏ । ਇਹ ਘਰ ਦਾ ਸਾਮਾਨ ਗਵਾਹੀ ਨਹੀਂ ਦੇਂਦਾ ਕਿ ਮਕਾਨ ਗਹਿਣੇ ਨਹੀਂ ਪਾਇਆ ਹੋਇਆ, ਜੇ ਐਸੀ ਗਲ ਹੁੰਦੀ ਤਾਂ ਇਹ ਸਾਮਾਨ ਐਦਾਂ ਹੀ ਹੁੰਦਾ । ਤਿੰਨ ਸੌ ਦਸ ਰੁਪਏ ਮੇਰੇ ਵਾਸਤੇ ਬਹੁਤ ਕਾਫ਼ੀ ਹਨ !" ਅਮਰ ਕੁਰਲਾਂਦੀ ਹੋਈ ਆਵਾਜ਼ ਵਿਚ ਸਫ਼ਾਈ ਪੇਸ਼ ਕਰ ਰਿਹਾ ਸੀ ।

"ਤੁਸੀਂ ਠੀਕ ਆਖ ਰਹੇ ਓ, ਮੈਂ ਵੀ ਬਥੇਰਾ ਕੁਝ ਸੁਣਿਆ ਸੀ ਪਰ ਜਦ ਏਥੇ ਆਣ ਕੇ ਫਰਨੀਚਰ ਰੇਡੀਓ ਤੇ ਬਰਤਨ ਵਗ਼ੈਰਾ ਤਕੇ ਤਾਂ ਚੁਪ ਕਰ ਰਹੀ, ਮੈਂ ਜੋ ਆਖਿਆ ਏ ਕਿ ਮੈਂ ਸਭ ਕੁਝ ਅਖੀਂ ਵੇਖਣਾ ਚਾਹੁੰਦੀ ਸਾਂ !"

"ਮੈਂ ਅਜ ਜ਼ਿੰਦਗੀ ਤੋਂ ਨਿਰਾਸ਼ ਜ਼ਰੂਰ ਹੋ ਚੁਕਾ ਹਾਂ ਪਰ ਤੈਨੂੰ ਚੰਗੀ ਤਰ੍ਹਾਂ ਪਤਾ ਏ ਕਿ ਮੈਂ ਹਰ ਬੇਅਦਬ ਨਿਗਾਹ ਨੂੰ ਕਿਵੇਂ ਨੀਵੀਂ ਕਰ ਦਿਆ ਕਰਦਾ ਸਾਂ ਤੇ ਹੁਣ ਵੀ ਮੈਂ ਉਸ ਤਰ੍ਹਾਂ ਕਰ ਸਕਦਾ ਹਾਂ ਮੇਰੇ ਡੌਲਿਆਂ ਵਿਚ ਅਜੇ ਜਾਨ ਹੈ !"

"ਪਰ ਤੁਸੀਂ ਭੋਲੇ ਓ ਅਮਰ ਜੀ, ਤੁਸੀਂ ਕਿੰਨੀਆਂ ਕੁ ਨਿਗਾਹਾਂ ਨੂੰ ਝੁਕਾ ਲਵੋ ਗੇ । ਇਕ ਨੂੰ, ਦੋਹੁੰ ਨੂੰ ਤਿੰਨਾਂ ਨੂੰ ? ਪਰ ਏਥੇ ਤਾਂ ਦਰਜਨਾਂ ਬੱਧੀ ਲੋਕ ਤੁਹਾਡੇ ਖ਼ਿਲਾਫ਼ ਨੇ !"

"ਠੀਕ ਆਖਦੀ ਏਂ ਤੂੰ ਨਿਰਮਲ ਤੂੰ ਇਸ ਛੋਟੀ ਜਹੀ ਉਮਰ ਵਿਚ ਵੀ ਸਮਝਦਾਰ ਹੈਂ, ਇਕ ਮਿੰਟ ਠਹਿਰ ਜਾ ਮੈਂ ਔਂਦਾ ਹਾਂ, ਆਖ ਕੇ ਉਹ ਅੰਦਰ ਚਲਾ ਗਿਆ, ਜਦ ਉਹ ਵਾਪਸ ਆਇਆ ਤਾਂ ਉਹਦੇ ਹੱਥ ਵਿਚ ਕਾਪੀ ਸੀ ।

"ਇਹ ਕਿਉਂ ?" ਨਿਰਮਲ ਬੋਲੀ ।

"ਮੈਂ ਝੂਠ ਕਦੇ ਨਹੀਂ ਬੋਲਦਾ ਨਿਰਮਲ, ਲੈ ਵੇਖ ਇਹ ਮੇਰੀ ਪਾਸ ਬੁੱਕ ਹੈ, ਉਤ੍ਹਾਂ ਹੋ ਕੇ ਆਪਣੀਆਂ ਅੱਖਾਂ ਨਾਲ ਵੇਖ ਲੈ ਇਹਦੇ ਵਿਚ ਇਕੱਤੀ ਦਸੰਬਰ ਤਕ ਦੇ ਸੂਦ ਦੀ ਰਕਮ ਜਮ੍ਹਾਂ ਹੈ ਪਿਛਲੇ ਬਾਰ੍ਹਾਂ ਮਹੀਨਿਆਂ ਤੋਂ ਮੈਂ ਬੈਂਕ ਵਿਚੋਂ ਇਕ ਪੈਸਾ ਤਕ ਨਹੀਂ ਕਢਵਾਇਆ, ਹਾਂ ਜਮ੍ਹਾਂ ਜ਼ਰੂਰ ਕਰਾਇਆ ਏ, ਵਿਆਹ ਤੋਂ ਪਹਿਲਾਂ ਮੈਂ ਮਕਾਨ ਦਾ ਸਾਰਾ ਕਰਾਇਆ ਬੈਂਕ ਵਿਚ ਜਮ੍ਹਾਂ ਕਰਾ ਦੇਂਦਾ ਸਾਂ ਤੇ ਤਨਖ਼ਾਹ ਉਤੇ ਗੁਜ਼ਾਰਾ ਕਰਦਾ ਸਾਂ ਵਿਆਹ ਤੋਂ ਬਾਦ ਹਰ ਮਹੀਨੇ ਪੰਜਾਹ ਰੁਪਏ ਜਮ੍ਹਾਂ

ਕਰਵਾਂਦਾ ਰਿਹਾ ਹਾਂ, ਘਰ ਵੀ ਨਕਦ ਰੁਪਏ ਪਏ ਰਹਿੰਦੇ ਹਨ, ਮੈਂ ਕੋਈ ਘਰ ਗੁਆਊ ਨਹੀਂ ਆਂ !"

"ਹੂੰ...!" ਨਿਰਮਲ ਨੇ ਬੈਂਕ ਬੁਕ ਵੇਖੀ ਜਿਸ ਵਿਚ ਅੱਠ ਹਜ਼ਾਰ ਦੇ ਲਗ ਪਗ ਰੁਪਏ ਜਮ੍ਹਾਂ ਸਨ, ਉਹਨੇ ਪ੍ਰਸੰਨਤਾ ਨਾਲ ਅਮਰ ਵਲ ਤਕਿਆ।

"ਹੁਣ ਜ਼ਰਾ ਬਿਮਲਾ ਭਾਬੀ ਬਾਰੇ ਵੀ ਸੁਣ ਲੈ ਜਿਸ ਦਿਨ ਭਰਾ ਜੀ ਭਾਬੀ ਬਿਮਲਾ ਤੇ ਸ਼ਕਤੀ ਦਾ ਪਿਤਾ ਏਥੇ ਆਏ ਸਨ, ਮੈਂ ਉਸ ਸਮੇਂ ਦਫਤਰ ਗਿਆ ਹੋਇਆ ਸਾਂ, ਚਾਬੀ ਉਪਰਲੇ ਕਰਾਏਦਾਰਾਂ ਕੋਲ ਹੁੰਦੀ ਸੀ, ਜਦ ਉਹ ਤਿੰਨੇ ਏਥੇ ਆਏ ਤਾਂ ਕਰਾਏਦਾਰਾਂ ਨੇ ਉਨ੍ਹਾਂ ਨੂੰ ਚਾਬੀ ਦੇ ਦਿਤੀ, ਜਦ ਮੈਂ ਘਰ ਆਇਆ ਤਾਂ ਉਹ ਤਿੰਨੇ ਡਰਾਇੰਗ ਰੂਮ ਵਿਚ ਬੈਠੇ ਹੋਏ ਸਨ, ਝਗੜਾ ਨ ਬਾਦ ਰਾਤੀ ਉਹ ਚਲੇ ਗਏ। ਚੌਥ ਦੀ ਇਹ ਗਲ ਏ ਮੈਨੂੰ ਰੁਮਾਲ ਦੀ ਲੋੜ ਪਈ ਮੇਰੇ ਸੂਟ ਕੇਸ ਵਿਚ ਰੁਮਾਲ ਨਹੀਂ ਸੀ, ਮੈਂ ਸ਼ਕਤੀ ਦਾ ਟਰੰਕ ਫੋਲਿਆ, ਸ਼ਕਤੀ ਦੇ ਗਹਿਣਿਆਂ ਦਾ ਡੱਬਾ ਖ਼ਾਲੀ ਪਿਆ ਹੋਇਆ ਸੀ। ਗਹਿਣੇ ਵੀਹ ਤੋਲੇ ਦੇ ਸਨ ਤੇ ਸ਼ਕਤੀ ਦੇ ਕੋਲ ਸਤ ਸੌ ਰੁਪਈਆ ਸੀ ਜੋ ਉਸ ਨੇ ਮੈਥੋਂ ਚੋਰੀ ਜਮ੍ਹਾਂ ਕੀਤਾ ਹੋਇਆ ਸੀ, ਉਹ ਰੁਪਿਆ ਵੀ ਓਥੇ ਨਹੀਂ ਸੀ !"

"ਇਹ ਕੀ ਆਖ ਰਹੇ ਓ ਤੁਸੀਂ ?" ਨਿਰਮਲ ਰੋਟੀ ਦਾ ਪੇੜਾ ਕਰਦੀ ਕਰਦੀ ਰੁਕ ਗਈ।

"ਮੈਂ ਝੂਠ ਨਹੀਂ ਆਖ ਰਿਹਾ ਨਿਰਮਲ ਸੋਲਾਂ ਆਨੇ ਸਚ ਆਖ ਰਿਹਾ ਹਾਂ !"

"ਤੁਸੀਂ ਯਕੀਨ ਨਾਲ ਆਖ ਸਕਦੇ ਓ ਕਿ ਗਹਿਣੇ ਸ਼ਕਤੀ ਦੇ ਪਿਤਾ ਜੀ ਲੈ ਗਏ ਸਨ ?" ਤੇ ਨਿਰਮਲ ਨੇ ਹੈਰਾਨੀ ਨਾਲ ਅਮਰ ਵਲ ਵੇਖਿਆ।

"ਮੈਂ ਬਿਲਕੁਲ ਯਕੀਨ ਨਾਲ ਕਹਿ ਸਕਦਾ ਹਾਂ, ਤੂੰ ਕੀ ਕਹਿਣਾ ਚਾਹੁਨੀ ਏ ?"

ਰੋਟੀ ਸੜ ਰਹੀ ਸੀ ਧੂੰਆਂ ਉਠ ਰਿਹਾ ਸੀ, ਨਿਰਮਲ ਨੇ ਚਿਮਟੇ ਨਾਲ ਰੋਟੀ ਲਾਹੀ ਤੇ ਤਵਾ ਸਾਫ਼ ਕਰਦੀ ਹੋਈ ਬੋਲੀ।

"ਉਹ ਇਹ ਪ੍ਰਾਪੇਗੰਡਾ ਕਰ ਰਹੇ ਨੇ ਕਿ ਉਨ੍ਹਾਂ ਨੇ ਜੋ ਵਰੀ ਆਂਦੀ ਸੀ ਉਸ ਪੇਟੀ ਵਿਚ ਸਿਰਫ਼ ਤਿੰਨ ਹੀ ਕਪੜੇ ਸਨ।"

"ਪਰ ਉਨ੍ਹਾਂ ਨੇ ਕੀ ਦਿਤਾ ਸੀ ? ਕੀ ਹੁਣ ਉਨ੍ਹਾਂ ਨੇ ਇਹ ਪ੍ਰਾਪੇਗੰਡਾ ਕਰਨਾ ਤਾਂ ਸ਼ੁਰੂ ਨਹੀਂ ਕਰ ਦਿਤਾ ਕਿ ਅਸਾਂ ਤੇ ਜੀ ਦਸ ਹਜ਼ਾਰ ਦਾ ਗਹਿਣਾ ਪਾਇਆ ਸੀ ਜਿਸ ਨੂੰ ਅਮਰ ਹੜਪ ਕਰ ਗਿਆ ਹੈ ?" ਆਦਤ ਅਨੁਸਾਰ ਅਮਰ ਤੇਜ਼ ਹੋ ਗਿਆ।

"ਹੁਣ ਗਰਮ ਹੋਣ ਦਾ ਕੀ ਫਾਇਦਾ ? ਇਸੇ ਈ ਕਰ ਕੇ ਤਾਂ ਮੈਂ ਪੂਰੀਆਂ

ਗਲਾਂ ਨਹੀਂ ਦਸ ਰਹੀ !" ਨਿਰਮਲ ਦੀ ਆਵਾਜ਼ ਭਾਰੀ ਹੋ ਰਹੀ ਸੀ।

"ਨਹੀਂ ਨਹੀਂ, ਮੈਂ ਗਰਮ ਨਹੀਂ ਹੋ ਰਿਹਾ ਨਿਰਮਲ ਤੂੰ ਮੈਨੂੰ ਸਾਰੀਆਂ ਗਲਾਂ ਸੁਣਾ ਤਾਂ ਜੋ ਮੈਨੂੰ ਵੀ ਪਤਾ ਲਗੇ ਕਿ ਮੇਰੇ ਖ਼ਿਲਾਫ਼ ਕੀ ਕੀ ਜ਼ਹਿਰ ਉ ਲਿਆ ਗਿਆ ਹੈ ? ਅਮਰ ਸੰਭਲ ਗਿਆ ਸੀ।

ਰੋਟੀਆਂ ਪਕ ਗਈਆਂ ਸਨ, ਨਿਰਮਲ ਨੇ ਛਾਬੇ ਵਿਚ ਚਿਣ ਕੇ ਰਖੀਆਂ। ਸਾਮਾਨ ਸਮੇਟਿਆ ਤੇ ਖਲੋ ਗਈ।

"ਕੋਲੇ ਬੈਠਕ ਵਿਚ ਲੈ ਚਲਾਂ ?"

"ਤੈਨੂੰ ਲੋੜ ਏ ਤਾਂ ਲੈ ਚਲ !"

"ਰੋਟੀ ਹੁਣੇ ਖਾਵੋ ਗੇ ?"

"ਮਨੋਹਰ ਹੁਰੀਂ ਆ ਜਾਣ ਤਾਂ ਇਕੱਠੇ ਈ ਖਾਵਾਂ ਗੇ !"

"ਉਨ੍ਹਾਂ ਦੀ ਗਲ ਛਡੋ, ਉਹ ਜਿਥੇ ਗਏ ਨੇ ਸ਼ਾਇਦ ਓਥੋਂ ਈ ਰੋਟੀ ਖਾ ਆਉਣ !"

"ਫਿਰ ਵੀ ਜ਼ਰਾ ਠਹਿਰ ਜਾ ਅਜੇ ਮਸਾਂ ਬਾਰਾਂ ਹੀ ਤਾਂ ਵਜੇ ਹਨ ਇਕ ਵੇੜ੍ਹ ਵਜੇ ਖਾਵਾਂ ਗੇ !" ਆਖਦਾ ਹੋਇਆ ਅਮਰ ਡਰਾਇੰਗ ਰੂਮ ਵਲ ਤੁਰ ਪਿਆ।

ਨਿਰਮਲ ਮਘਦੇ ਕੋਲਿਆਂ ਦੀ ਅੰਗੀਠੀ ਚੁਕ ਲਿਆਈ। ਡਰਾਇੰਗ ਰੂਮ ਦੇ ਵਿਚਕਾਰ ਰਖ ਕੇ ਅਮਰ ਦੇ ਸਾਹਮਣੇ ਵਾਲੀ ਕੁਰਸੀ ਉਤੇ ਬੈਠ ਗਈ।

"ਮੇਰਾ ਖ਼ਿਆਲ ਹੈ ਕਿ ਸ਼ਕਤੀ ਹੁਣ ਏਥੇ ਨਹੀਂ ਆਵੇ ਗੀ !" ਨਿਰਮਲ ਨੇ ਆਖਿਆ।

"ਮੈਂ ਤਾਂ ਪਹਿਲਾਂ ਹੀ ਫ਼ੈਸਲਾ ਕੀਤਾ ਹੋਇਆ ਸੀ ਤੇ ਹੁਣ ਏਦਾਂ ਦੀਆਂ ਊਟ ਪਟਾਂਗ ਗਲਾਂ ਸੁਣ ਕੇ ਵ। ਉਸ ਨੂੰ ਲੈ ਆਵਾਂ ਤਾਂ ਮੈਥੋਂ ਵੱਡਾ ਮੂਰਖ ਕੌਣ ਹੋਵੇ ਗਾ ?"

"ਨਹੀਂ, ਮੈਂ ਤਾਂ ਇਸ ਲਈ ਕਿਹਾ ਸੀ ਕਿ ਸ਼ਕਤੀ ਹੁਣ ਅਪਾਹਜ ਹੋ ਚੁਕੀ ਏ, ਉਹਦਾ ਸੱਜਾ ਪਾਸਾ ਮਾਰਿਆ ਗਿਆ ਏ, ਸਹਾਰੇ ਤੋਂ ਬਿਨਾਂ ਉਹ ਇਕ ਪੈਰ ਵੀ ਨਹੀਂ ਤੁਰ ਸਕਦੀ, ਮੇਰਾ ਖ਼ਿਆਲ ਹੈ ਕਿ ਸ਼ਕਤੀ ਹੁਣ ਰਾਜ਼ੀ ਨਹੀਂ ਹੋ ਸਕੇ ਗੀ !"

ਭਾਵੇਂ ਮੈਂ ਉਹਦੇ ਨਾਲ ਨਫ਼ਰਤ ਹੀ ਕਰਦਾ ਸਾਂ ਪਰ ਜੇ ਉਹ ਏਥੇ ਰਹਿੰਦੀ ਤਾਂ ਮੈਂ ਉਹਦਾ ਇਲਾਜ ਜ਼ਰੂਰ ਕਰਵਾਂਦਾ !

"ਜੋ ਗਲ ਮੈਂ ਸੁਣੀ ਏਂ ਕੀ ਝਗੜਾ ਉਸੇ ਹੀ ਗਲੋਂ ਹੋਇਆ ਸੀ ?" ਨਿਰਮਲ ਨੇ ਝਕਦਿਆਂ ਝਕਦਿਆਂ ਪੁਛਿਆ।

"ਸ਼ਕਤੀ ਤਾਂ ਲੜਨ ਦੇ ਬਹਾਨੇ ਲਭਦੀ ਰਹਿੰਦੀ ਸੀ ਪਰ ਤੂੰ ਕੀ ਸੁਣਿਆਂ ਏਂ ?"

ਕੋਈ ਕੁੜੀ ਤੁਹਾਡੇ ਮਕਾਨ ਵਿਚ ਰਹਿੰਦੀ ਏ ?

"ਪਰ ਉਹ ਤਾਂ ਵਿਆਹ ਤੋਂ ਪਹਿਲਾਂ ਵੀ ਰਹਿੰਦੀ ਸੀ, ਹਾਂ ਵਿਆਹ ਤੋਂ ਬਾਦ ਉਹ ਏਥੇ ਆਣ ਜਾਣ ਲਗ ਪਈ ਸੀ !" ਅਮਰ ਨੇ ਨਜ਼ਰਾਂ ਚੁਰਾਣ ਦੀ ਕੋਸ਼ਿਸ਼ ਕੀਤੀ ।

"ਤੇ ਤੁਸੀਂ ਉਹਦੇ ਨਾਲ ਸਿਰਫ ਗੱਲਾਂ ਹੀ ਕਰਦੇ ਸਉ ?"

"ਜਿਵੇਂ ਤੇਰੀ ਮਰਜ਼ੀ ਏ ਤੂੰ ਇਸ ਬਾਰੇ ਸਮਝ ਸਕਦੀ ਏਂ ਨਿਰਮਲ ਮੈਂ ਤਾਂ ਕੇਵਲ ਇਤਨਾ ਹੀ ਆਖਾਂ ਗਾ ਕਿ ਆਦਮੀ ਕਿਸੇ ਗ਼ੈਰ ਇਸਤਰੀ ਵਲ ਉਸ ਵੇਲੇ ਹੀ ਤਕਦਾ ਏ ਜਿਸ ਵੇਲੇ ਉਹਦੀ ਪਤਨੀ ਐਸੇ ਹਾਲਾਤ ਪੈਦਾ ਕਰ ਦੇਂਦੀ ਏ । ਨਾਲੇ ਮੈਂ ਕੋਈ ਦੇਵਤਾ ਨਹੀਂ ਹੱਡ ਮਾਸ ਦਾ ਬਣਿਆ ਹੋਇਆ ਇਕ ਆਦਮੀ ਆਂ, ਮੇਰੇ ਪੈਰ ਲੜਖੜਾ ਵੀ ਸਕਦੇ ਹਨ, ਮੈਨੂੰ ਆਪਣੀ ਕਿਸੇ ਵੀ ਗ਼ਲਤੀ ਦਾ ਅਫ਼ਸੋਸ ਨਹੀਂ, ਨਾਲੇ ਤੂੰ ਆਪੇ ਈ ਤਾਂ ਕਿਹਾ ਸੀ, ਕਿ ਸ਼ਕਤੀ ਇਸਤਰੀ ਹੈ ਹੀ ਨਹੀਂ !"

"ਇਨ੍ਹਾਂ ਗਲਾਂ ਨਾਲ ਮੈਨੂੰ ਕੋਈ ਦਿਲਚਸਪੀ ਨਹੀਂ ਮੈਂ ਜੋ ਆਖ ਚੁੱਕੀ ਹਾਂ ਉਸ ਬਾਰੇ ਤੁਸੀਂ ਕੀ ਕਰਨਾ ਚਾਹੁੰਦੇ ਓ ?" ਨਿਰਮਲ ਨੇ ਥੱਕੇ ਹੋਏ ਅੰਦਾਜ਼ ਵਿਚ ਕਿਹਾ ।

"ਮੈਂ ਅਜ ਤੀਕ ਸਮਾਜ ਦੀ ਪਰਵਾਹ ਨਹੀਂ ਕੀਤੀ ਤੇ ਅਗੋਂ ਲਈ ਵੀ ਨਹੀਂ ਕਰਾਂ ਗਾ, ਇਸ ਨਾਟਕ ਵਿਚ ਮੈਨੂੰ ਭਾਬੀ ਬਿਮਲਾ ਦਾ ਰੋਲ ਚੰਗਾ ਨਹੀਂ ਲਗਾ, ਮੈਂ ਭਾਬੀ ਕੋਲੋਂ ਵੀ ਚਿੜ ਜਿਹਾ ਗਿਆ ਹਾਂ ।"

"ਰੱਬ ਦੇ ਵਾਸਤੇ ਹੁਣ ਓਥੇ ਲੜਨ ਨਾ ਜਾਇਓ, ਇਸ ਤਰ੍ਹਾਂ ਮੇਰੀ ਪੁਜ਼ੀਸ਼ਨ ਖ਼ਰਾਬ ਹੋ ਜਾਵੇ ਗੀ, ਫਿਰ ਵੀ ਆਖ਼ਰ ਅਸਾਂ ਮਿਲਨਾ ਵਰਤਣਾ ਹੈ ਨਾਲੇ ਲੜਾਈਆਂ ਨਾਲ ਜ਼ਿੰਦਗੀ ਦੇ ਦਾਗ਼ ਧੋਤੇ ਨਹੀਂ ਜਾਇਆ ਕਰਦੇ, ਜੋਸ਼ ਨਾਲੋਂ ਵਧੇਰੇ ਤੁਹਾਨੂੰ ਸ਼ਾਂਤੀ ਦੀ ਲੋੜ ਹੈ ਤਾਂ ਹੀ ਤੁਸੀਂ ਜ਼ਿੰਦਗੀ ਨੂੰ ਸੰਭਾਲ ਸਕੋ ਗੇ !"

"ਪਰ ਕਿਉਂ ?" ਅਮਰ ਨੇ ਸਿੱਧਾ ਪ੍ਰਸ਼ਨ ਕੀਤਾ ।

"ਆਪਣੇ ਆਪ ਵਾਸਤੇ !"

"ਤਾਂ ਜੋ ਮੈਂ ਜਿਸ ਵੇਲੇ ਦਿਨ ਭਰ ਦਾ ਮਰਦਾ ਖਪਦਾ ਥੱਕਾ ਟੁੱਟਾ ਘਰ ਪੁੱਜਾਂ ਤਾਂ ਇਹ ਕੰਧਾਂ, ਇਹ ਦਰਵਾਜ਼ੇ ਤੇ ਘਰ ਦੀ ਹਰ ਸ਼ੈ ਮੇਰਾ ਮਖ਼ੌਲ ਉਡਾਵੇ ਮੇਰੀ ਜ਼ਿੰਦਗੀ ਨੂੰ ਵੀ ਸਿਉਂਕ ਚਟਦੀ ਰਹੇ ਤੈਨੂੰ ਪਤਾ ਨਹੀਂ ਕਿ ਇਕੱਲਾਂ ਦੇ ਭੂਤਨੇ

ਕਿਤਨੇ ਭਿਆਨਕ ਤੇ ਜਾਨ ਲੇਵਾ ਹੁੰਦੇ ਨੇ, ਮਤਾਂ ਦੇਣੀਆਂ ਆਸਾਨ ਹਨ, ਪਰ ਜਦੋਂ ਆਪਣੇ ਸਿਰ ਉਤੇ ਗਲ ਆ ਜਾਵੇ ਪਤਾ ਓਦੋਂ ਹੀ ਲਗਦਾ ਏ, ਪੰਜਾਹ ਸਾਲਾਂ ਦੀ ਉਮਰ ਵਿਚ ਜਦ ਮੇਰੇ ਅੰਦਰੋਂ ਵੀ ਬਲਗ਼ਮ ਛਣਕ ਛਣਕ ਕੇ ਨਿਕਲੇ ਗੀ, ਓਦੋਂ 'ਭਗਵਤ ਗੀਤਾ' ਦੇ ਅਧਿਆਏ ਮੈਂ ਵੀ ਪੜ੍ਹਿਆ ਕਰਾਂ ਗਾ, ਸ਼ਕਤੀ ਮੈਥੋਂ ਹਜ਼ਾਰਾਂ ਕੋਹ ਦੂਰ ਸੀ ਉਸ ਨੂੰ ਨੇੜੇ ਲਿਆਣ ਲਈ ਮੈਂ ਸ਼ਰਾਬ ਦਾ ਆਸਰਾ ਲਿਆ ਸੀ, ਅਜ ਓਹੋ ਹੀ ਚੀਜ਼ ਬੁਰੀ ਹੈ, ਪਰ ਦੁਨੀਆਂ ਵਾਸਤੇ ਹੋਵੇ ਗੀ ਬੁਰੀ, ਮੇਰੇ ਲਈ ਨਹੀਂ। ਹੁਣ ਮੈਂ ਸ਼ਕਤੀ ਦੀ ਮਨਹੂਸ ਯਾਦ ਕੋਲੋਂ ਵੀ ਹਜ਼ਾਰਾਂ ਮੀਲ ਦੂਰ ਨਸ ਜਾਣਾ ਚਾਹੁੰਦਾ ਹਾਂ, ਸ਼ਕਤੀ ਨੂੰ ਦੂਰ ਕਰਨ ਲਈ ਅਕਲ ਸਾਥ ਨਹੀਂ ਦੇਂਦੀ, ਸਿਰਫ ਸ਼ਰਾਬ ਹੀ ਸਾਥ ਦੇਂਦੀ ਹੈ, ਲੋਹੇ ਨੂੰ ਲੋਹਾ ਹੀ ਵਢ ਸਕਦਾ ਏ।" ਅਮਰ ਐਦਾਂ ਬੋਲ ਰਿਹਾ ਸੀ ਜਿਵੇਂ ਖੂਹ ਵਿਚੋਂ ਬੋਲ ਰਿਹਾ ਹੋਵੇ।

"ਤੁਸੀਂ ਦੂਜਾ ਵਿਆਹ ਕਿਉਂ ਨਹੀਂ ਕਰਵਾ ਲੈਂਦੇ?"

"ਨਿਰਮਲ, ਤੂੰ ਭੋਲੀ ਏਂ, ਇਹ ਰਿਸ਼ਤੇਦਾਰ ਜੋ ਮੈਨੂੰ ਅਜ ਥਾਂ ਥਾਂ ਛਣਦੇ ਫਿਰ ਰਹੇ ਹਨ ਕੀ ਇਹ ਮੇਰਾ ਦੂਜਾ ਵਿਆਹ ਹੋਣ ਦੇਣ ਗੇ, ਨਾਲੇ ਇਕ ਵਿਆਹ ਨੇ ਮੈਨੂੰ ਘਟ ਤਬਾਹ ਕੀਤਾ ਏ?"

"ਪਰ ਹਰ ਇਸਤਰੀ ਸ਼ਕਤੀ ਤੇ ਨਹੀਂ ਨਾ ਹੋ ਸਕਦੀ!"

ਚੰਗਾ ਫਿਰ ਤੂੰ ਆਪ ਹੀ ਇਹ ਜਸ ਖੱਟ, ਕਰ ਕੋਈ ਲੜਕੀ ਤਲਾਸ਼ ਮੇਰੇ ਵਾਸਤੇ? ਅਮਰ ਐਦਾਂ ਹਸਿਆ ਜਿਵੇਂ ਰੋ ਰਿਹਾ ਹੋਵੇ।

"ਉਪਰਲੇ ਕਰਾਏਦਾਰਾਂ ਦੀ ਕੁੜੀ ਨਾਲ ਵਿਆਹ ਕਿਉਂ ਨਹੀਂ ਕਰਵਾ ਲੈਂਦੇ!" ਨਿਰਮਲ ਨੇ ਅਮਰ ਦੀਆਂ ਅੱਖਾਂ ਵਿਚ ਅੱਖਾਂ ਗਡ ਦਿਤੀਆਂ।

"ਤੱਤ...ਤੂੰ ਵੀ ਲੱਗੀ ਏਂ ਮੇਰਾ ਮਖ਼ੌਲ ਉਡਾਣ, ਚੰਗਾ ਬਈ ਨਿਰਮਲ ਉਡਾ ਲੈ, ਤੇਰਾ ਹੱਕ ਬਣਦਾ ਏ!"

"ਹਾਏ ਮੈਂ ਮਰ ਜਾਂ! ਮੈਂ ਤੇ ਤੁਹਾਡਾ ਮਖ਼ੌਲ ਉਡਾਵਾਂ, ਏਦਾਂ ਨਾ ਸਮਝੋ ਅਮਰ ਜੀ, ਮੈਨੂੰ ਤੁਹਾਡੇ ਨਾਲ ਦਿਲੋਂ ਹਮਦਰਦੀ ਹੈ!" ਨਿਰਮਲ ਦੀ ਆਵਾਜ਼ ਕੰਬ ਰਹੀ ਸੀ।

ਅਮਰ ਉਠ ਕੇ ਕਮਰੇ ਵਿਚ ਟਹਿਲਣ ਲਗ ਪਿਆ, ਨਿਰਮਲ ਉਸ ਵਲ ਵੇਖਦੀ ਰਹੀ। ਨਿਰਮਲ ਅਮਰ ਦੇ ਦੁਖ ਨੂੰ ਸਮਝ ਤਾਂ ਚੰਗੀ ਤਰ੍ਹਾਂ ਰਹੀ ਸੀ, ਪਰ ਇਲਾਜ ਉਸਦੇ ਵਸ ਤੋਂ ਬਾਹਰ ਸੀ।

ਮਨੋਹਰ ਤੇ ਨਿਰਮਲ, ਓਥੇ ਚਾਰ ਪੰਜ ਦਿਨ ਰਹੇ ਤੇ ਉਨ੍ਹਾਂ ਦਿਨਾਂ ਵਿਚ ਅਮਰ ਨੇ ਸ਼ਰਾਬ ਨੂੰ ਹੱਥ ਤਕ ਨਾ ਲਾਇਆ।

# ੧੯.

ਤੇ ਜ਼ਿੰਦਗੀ ਮੁੜ ਉਨ੍ਹਾਂ ਹੀ ਵੀਰਾਨ ਰਾਹਾਂ ਤੇ ਤੁਰ ਪਈ।

ਨਿਰਮਲ ਨੇ ਓਥੇ ਰਹਿ ਕੇ ਅਮਰ ਦੀ ਉਦਾਸੀ ਵਿਚ ਹੋਰ ਵੀ ਵਾਧਾ ਕਰ ਛਡਿਆ ਸੀ, ਚਾਰ ਦਿਨ ਰਹਿ ਕੇ ਉਹ ਅਮਰ ਵਾਸਤੇ ਸਦੀਵੀ ਕਸਕਾਂ ਤੇ ਯਾਦਾਂ ਜਗਾ ਗਈ ਸੀ।

ਅਮਰ ਨੂੰ ਘਰ ਦੇ ਦਰਵਾਜ਼ਿਆਂ ਖਿੜਕੀਆਂ, ਰੌਸ਼ਨਦਾਨਾਂ, ਫਰਨੀਚਰ, ਹਰ ਸ਼ੈ ਵਿਚੋਂ ਨਿਰਮਲ ਦੀਆਂ ਆਵਾਜ਼ਾਂ ਆਂਦੀਆਂ ਹਰ ਪਾਸਿਓਂ ਉਹਦੇ ਕੰਨਾਂ ਵਿਚ ਨਿਰਮਲ ਦੀਆਂ ਚੂੜੀਆਂ ਛਣਕਦੀਆਂ, ਉਸ ਨੂੰ ਜਾਪਦਾ ਜਿਵੇਂ ਨਿਰਮਲ ਰਸੋਈ ਵਿਚ ਰੋਟੀਆਂ ਪਕਾ ਰਹੀ ਏ, ਘਬਰਾ ਕੇ ਉਹ ਰਾਤੀਂ ਉਠ ਬਹਿੰਦਾ ਤੇ ਖ਼ਾਲੀ ਕਮਰਿਆਂ ਵਿਚ ਪਾਗਲਾਂ ਵਾਂਗ ਘੁੰਮਦਾ ਰਹਿੰਦਾ।

ਉਹ ਬਦਨਾਮ ਹੋ ਚੁੱਕਾ ਸੀ, ਬਦਨਾਮੀ ਉਹਦੀ ਅੰਗ-ਸਹੇਲੀ ਬਣ ਕੇ ਰਹਿ ਗਈ ਸੀ, ਪਰ ਅਮਰ ਦੇ ਸਾਹਮਣੇ ਆਖ ਕੋਈ ਵੀ ਨਾ ਸਕਦਾ। ਨਿਰਮਲ ਉਸ ਨੂੰ ਸਭ ਕੁਝ ਦਸ ਗਈ ਸੀ, ਅਮਰ ਨੂੰ ਹਰ ਰਿਸ਼ਤੇਦਾਰ ਨਾਲ ਘਿਰਣਾਂ ਹੋ ਚੁਕੀ ਸੀ। ਉਹ ਹਰ ਰਿਸ਼ਤੇਦਾਰ ਨੂੰ ਮਿਲਣ ਤੋਂ ਕੰਨੀ ਕਤਰਾਣ ਲਗ ਪਿਆ।

ਸੰਭਲਣ ਲਈ ਦਿਮਾਗ਼ ਦੀ ਲੋੜ ਸੀ ਤੇ ਦਿਮਾਗ ਤੋਂ ਉਹ ਕੰਮ ਲੈਣ ਦਾ ਆਦੀ ਹੀ ਨਹੀਂ ਸੀ ਜ਼ਿੰਦਗੀ ਤੋਂ ਤੰਗ ਆ ਕੇ ਉਹ ਜਲਾਲਤ ਦੀਆਂ ਖੱਡਾਂ ਵਿਚ ਭਟਕਣ ਲਗ ਪਿਆ।

ਤੇ ਉਹ ਸ਼ਾਮ ਬੜੀ ਨਿਰਾਲੀ ਜਹੀ ਸ਼ਾਮ ਸੀ।

ਬਾਹਰ ਸ਼ੜਕ ਤੇ ਸ਼ਾਮਿਆਨੇ ਲਗੇ ਹੋਏ ਸਨ ਰੰਗ ਬਰੰਗੇ ਬਿਜਲੀ ਦੇ ਬਲਬ ਕਿਸ ਨਾ ਮੁਰਾਦ ਆਸ਼ਕ ਦੀਆਂ ਰੀਝਾਂ ਵਾਂਗ ਅਖ ਮਟੱਕੇ ਮਾਰ ਰਹੇ ਸਨ। ਪ੍ਰਾਹੁਣਿਆਂ ਦੀ ਭੀੜ ਬਝੀ ਪਈ ਸੀ ਕਿਸੇ ਨੂੰ ਵੀ ਕਿਸੇ ਦੀ ਗਲ ਨਹੀਂ ਸੀ ਸੁਣ ਰਹੀ, ਪ੍ਰਾਹੁਣਿਆਂ ਦੇ ਰੌਲੇ ਵਿਚ ਵਾਧਾ ਕਰਨ ਲਈ ਲਾਊਡ ਸਪੀਕਰ ਰਾਹੀਂ ਲਤਾ, ਰਫੀ ਤੇ ਹੋਰ ਗਾਣ ਵਾਲਿਆਂ ਦੇ ਰੀਕਾਰਡ ਗੂੰਜ ਰਹੇ ਸਨ।

ਇਹ ਰੌਲਾ-ਰੱਪਾ ਇਹ ਭੀੜ ਭੜੱਕਾ ਇਹ ਰੰਗ ਬਰੰਗੀਆਂ ਬਤੀਆਂ ਇਕ ਵਿਆਹ ਦਾ ਐਲਾਨ ਕਰ ਰਹੇ ਸਨ।

ਅਮਰ ਸੌਣ ਵਾਲ ਕਮਰੇ ਵਿਚ ਬੈਠਾ ਹੋਇਆ ਸੀ, ਉਹਨੇ ਦਰਵਾਜ਼ੇ ਖਿੜਕੀਆਂ ਤੇ ਰੋਸ਼ਨਦਾਨ ਬੰਦ ਕਰ ਰਖੇ ਸਨ ਜ਼ਿੰਦਗੀ ਤੋਂ ਦੂਰ, ਨਿਰਾਸ ਉਦਾਸ, ਕਮਰੇ ਅੰਦਰ ਬੈਠਾ ਜ਼ਿੰਦਗੀ ਤੋਂ ਪਿੱਛਾ ਛੁਡਾਣ ਦੀ ਕੋਸ਼ਿਸ਼ ਕਰ ਰਿਹਾ ਸੀ।

ਅਮਰ ਦਾ ਡਰਾਇੰਗ ਰੂਮ ਮਹਿਮਾਨਾਂ ਨਾਲ ਤੂੰਨਿਆ ਪਿਆ ਸੀ, ਉਚੀਆਂ ਉਚੀਆਂ ਆਵਾਜ਼ਾਂ ਤੇ ਬੇ-ਖ਼ੌਰ ਬੇ-ਜਾਨ ਕਹਿਕਹੇ, ਅਮਰ ਦੀ ਆਤਮਾ ਲੁਛਦੀ ਪਈ ਸੀ।

ਸਾਰੇ ਘਰ ਵਿਚ ਗਹਿਮਾ ਗਹਿਮੀ ਸੀ, ਸ਼ੋਰ... ਬੇ-ਤਹਾਸ਼ਾ ਸ਼ੋਰ... ਰੇਸ਼ਮੀ ਸੂਟਾਂ ਦੀ ਸਰਸਰਾਹਟ ਹਰ ਸੂਟ ਨਾਲ ਦੇ ਸੂਟ ਤੋਂ ਬਾਜ਼ੀ ਲੈ ਜਾਣ ਦੇ ਦਾਅਵੇ ਬੰਨ੍ਹ ਰਿਹਾ ਸੀ, ਹਰ ਇਸਤਰੀ ਦਾ ਚਿਹਰਾ ਸ਼ੋਖ਼ ਮੇਕ-ਅਪ ਨਾਲ ਜਗ-ਮਗ ਜਗ-ਮਗ ਕਰ ਰਿਹਾ ਸੀ, ਹਰ ਇਕ ਦੀਆਂ ਵੀਣੀਆਂ ਕੰਨ ਤੇ ਗਲੇ ਸੋਨੇ ਨਾਲ ਪੀਲੇ ਹੋ ਰਹੇ ਸਨ।

ਤੇ ਉਪਰਲੇ ਇਕ ਕਮਰੇ ਵਿਚ ਰਾਜ ਵਹੁਟੀ ਬਣੀ ਬੈਠੀ ਸੀ, ਉਹਦੀਆਂ ਸਹੇਲੀਆਂ ਉਹਦੇ ਕੰਨਾਂ ਲਾਗੇ ਮੂੰਹ ਕਰ ਕਰ ਕੇ ਕੁਝ ਆਖਦੀਆਂ ਤੇ ਹਾਸਿਆਂ ਦੇ ਜਲ-ਤਰੰਗ ਗੂੰਜ ਗੂੰਜ ਉਠਦੇ।

ਉਤਰ ਵਿਚ ਰਾਜ ਵੀ ਪਲਕਾਂ ਉਤਾਂਹ ਕਰ ਕੇ ਨਿੰਮ੍ਹਾ ਜਿਹਾ ਮੁਸਕ੍ਰਾ ਦੇਂਦੀ।

ਰਾਜ ਦੇ ਕਪੜੇ ਅਜੇ ਮੈਲੇ ਹੀ ਸਨ, ਅਜੇ ਵਿਆਹ ਦਾ ਜੋੜਾ ਉਹਨੇ ਨਹੀਂ ਸੀ ਪਾਇਆ, ਵਾਲ ਸੁੱਕੇ ਤੇ ਖੁਲ੍ਹੇ ਹੋਏ ਸਨ ਹਥਾਂ ਉਤੇ ਮਹਿੰਦੀ ਲਗੀ ਹੋਈ ਸੀ। ਤੇ ਗੁੱਟਾਂ ਨੂੰ ਮੌਲੀ ਦੇ ਕੰਗਣੇ ਬਝੇ ਹੋਏ ਸਨ।

ਜ਼ੀਨੇ ਉਤੇ ਘੰਮ ਘੰਮ ਅੱਡੀਆਂ ਖੜਕ ਰਹੀਆਂ ਸਨ, ਬਚੇ ਬੁਢੇ ਇਸਤਰੀਆਂ ਮਨੁੱਖ ਸਭ ਸ਼ਾਮਲ ਸਨ ਉਸ ਖ਼ੁਸ਼ੀ ਭਰੇ ਰੌਲੇ ਰੱਪੇ ਵਿਚ ਸਾਰਾ ਮਕਾਨ ਕਿਸੇ ਦੇ ਦਿਲ ਵਾਂਗ ਧੜਕ ਰਿਹਾ ਸੀ।

ਲਾਊਡ ਸਪੀਕਰ ਦੀ ਯੂਨਿਟ ਰਾਹੀਂ ਕੰਨ ਪਾੜਵੀਂ ਆਵਾਜ਼ ਵਿਚ ਰੀਕਾਰਡ ਗੂੰਜ ਰਿਹਾ ਸੀਂ।

ਸ਼ਹਿਨਾਈਆਂ ਬਜੇਂ ਗੀ, ਔਰ ਦੁਲਹਨੇ ਸਜੇਂ ਗੀ।
ਹਾਥੋਂ ਮੇਂ ਰੱਚ ਕੇ ਮਹਿੰਦੀ ਸਾਜਨ ਕੇ ਘਰ ਚਲੇਂ ਗੀ।

ਅਮਰ ਨੇ ਘਬਰਾ ਕੇ ਗਿਲਾਸ ਕੰਧ ਤੇ ਵਗਾਹ ਮਾਰਿਆ, ਗਿਲਾਸ ਦੇ ਟੋਟੇ ਕਮਰੇ ਵਿਚ ਖਿੱਲਰ ਗਏ। ਉਸ ਆਪਣੀ ਹਿਮਾਕਤ ਦਾ ਝਟ ਹੀ ਇਹਸਾਸ ਹੋ ਗਿਆ, ਉਹ ਸਿਰ ਨੂੰ ਝਟਕਾ ਦੇ ਕੇ ਉਠਿਆ ਤੇ ਅਲਮਾਰੀ ਵਿਚੋਂ ਦੂਜਾ ਲਿਗਾਸ ਕਢ ਕੇ ਮੇਜ਼

ਉਤੇ ਰੱਖ ਲਿਆ।

ਫਿਰ ਅਮਰ ਨੇ ਕਮਰੇ ਦੀ ਬੱਤੀ ਬੁਝਾ ਦਿਤੀ ਵਰਾਂਡੇ ਵਿਚ ਬੱਤੀ ਜਗਦੀ ਪਈ ਸੀ ਖਿੜਕੀ ਦੇ ਸ਼ੀਸ਼ਿਆਂ ਥਾਣੀ ਉਸ ਬੱਤੀ ਦੀ ਹਲਕੀ ਹਲਕੀ ਰੌਸ਼ਨੀ ਅੰਦਰ ਆ ਰਹੀ ਸੀ। ਉਸ ਰੋਸ਼ਨੀ ਨਾਲ ਗਿਲਾਸ ਬੋਤਲ ਤੇ ਸਿਗਰਟਾਂ ਦਾ ਪੈਕਟ ਸਭ ਕੁਝ ਅਮਰ ਨੂੰ ਦਿਸ ਰਿਹਾ ਸੀ।

ਜੰਜ ਆ ਚੁੱਕੀ ਸੀ, ਹਰ ਕੋਈ ਜੰਜ ਦਾ ਸਵਾਗਤ ਕਰਨ ਲਈ ਸੜਕ ਵਲ ਨੂੰ ਦੌੜਿਆ, ਕੋਈ ਵਿਆਹੰਦੜ ਨੂੰ ਵੇਖਣ ਲਈ ਤੇ ਕੋਈ ਆਪਣਾ ਆਪ ਵਿਖਾਣ ਲਈ ਉਧਰ ਵਾਜਾ ਵਜ ਰਿਹਾ ਸੀ ਤੇ ਏਧਰ ਲਾਊਡ ਸਪੀਕਰ ਤੇ ਰੀਕਾਰਡ ਗੂੰਜ ਰਹੇ ਸਨ, ਆਪੋ ਵਿਚੀਂ ਰੌਲਾ ਪਾਣ ਦੀਆਂ ਬੁਰਦਾਂ ਲਗ ਰਹੀਆਂ ਸਨ।

"ਉਫ਼! ਐਨਾ ਸ਼ੋਰ...?" ਤੇ ਘਬਰਾ ਕੇ ਅਮਰ ਨੇ ਕੰਨਾਂ ਵਿਚ ਉਂਗਲਾਂ ਤੁੰਨ ਲਈਆਂ।

ਕੁਝ ਦੇਰ ਬਾਦ ਉਹਨੇ ਕੰਨਾਂ ਵਿਚੋਂ ਉਂਗਲਾਂ ਕਢ ਕੇ ਅੱਖਾਂ ਖੋਲ੍ਹੀਆਂ ਤੇ ਗਿਲਾਸ ਵਲ ਹੱਥ ਵਧਾਇਆ, ਦਰਵਾਜ਼ੇ ਦੇ ਸ਼ੀਸ਼ਿਆਂ ਵਿਚੋਂ ਉਸ ਨੂੰ ਇਕ ਪਰਛਾਵਾਂ ਜਿਹਾ ਬਾਹਰ ਖਲੋਤਾ ਨਜ਼ਰੀਂ ਆਇਆ, ਫਿਰ ਦਰਵਾਜ਼ਾ ਖੋਲ੍ਹ ਕੇ ਉਹ ਪਰਛਾਵਾਂ ਅੰਦਰ ਲੰਘ ਆਇਆ ਘੁਸ-ਮੁਸੇ ਜਹੇ ਵਿਚ ਅਮਰ ਪਛਾਣ ਨਾ ਸਕਿਆ ਕਿ ਆਣ ਵਾਲਾ ਕੌਣ ਹੈ।

"ਕਿਹੜਾ ਏਂ ਬਈ?" ਅਮਰ ਲੜ ਖੜੌਂਦੀ ਪੇਂਡੂ ਜ਼ਬਾਨ ਵਿਚ ਪੁਛਿਆ।

"ਐਨਾ ਹਨੇਰਾ ਕਿਉਂ ਕੀਤਾ ਹੋਇਆ ਏ?" ਪਰਛਾਵੇਂ ਦੀ ਮਹੀਨ ਜਹੀ ਆਵਾਜ਼ ਆਈ।

"ਆ ਰਾਜੀ, ਤੂੰ ਇਸ ਵੇਲੇ ਕਿਵੇਂ ਦਰਸ਼ਨ ਦਿਤੇ?" ਆਖ ਕੇ ਅਮਰ ਨੇ ਸਿਗਰਟ ਲਾਇਆ।

"ਮੈਨੂੰ ਪਤਾ ਸੀ ਕਿ ਤੁਸੀਂ ਪੀ ਰਹੇ ਹੋਵੋ ਗੇ!" ਆਖਦੀ ਹੋਈ ਰਾਜ ਮੱਧਮ ਜਹੀ ਰੌਸ਼ਨੀ ਵਿਚ ਅਮਰ ਵਲ ਵਧੀ।

"ਸਾਮ੍ਹਣੇ ਕੰਧ ਤੇ ਸਵਿਚ ਹੈ ਉਸ ਨੂੰ ਆਨ ਕਰ ਦੇ ਰਾਜੀ!" ਅਮਰ ਦੀ ਆਵਾਜ਼ ਲਰਜ਼ੀ।

"ਨਹੀਂ ਅਮਰ ਜੀ, ਮੈਂ ਨਹੀਂ ਚਾਹੁੰਦੀ ਕਿ ਰੌਸ਼ਨੀ ਵਿਚ ਤੁਸੀਂ ਮੈਨੂੰ ਵੇਖੋ, ਮੈਨੂੰ ਇਹ ਹਨੇਰਾ ਬੜਾ ਚੰਗਾ ਲਗਦਾ ਏ, ਬਾਹਰ ਤਾਂ ਰੌਸ਼ਨੀ ਐਨੀ ਤੇਜ਼ ਹੈ ਕਿ ਅੱਖਾਂ ਵੀ ਨਹੀਂ ਖੁਲ੍ਹਦੀਆਂ, ਐਨਾ ਰੌਲਾ ਏ ਕਿ ਕੰਨਾਂ ਦੇ ਪਰਦੇ ਪਾਟਦੇ ਨੇ, ਪਰ ਏਥੇ ਕਿੰਨੀ

ਗੰਭੀਰਤਾ ਹੈ, ਤੇ ਦਿਲ ਨੂੰ ਚੈਨ ਬਖ਼ਸ਼ਣ ਵਾਲਾ ਹਨੇਰਾ ?" ਰਾਜ ਜਜ਼ਬਾਤੀ ਹੋ ਰਹੀ ਸੀ ।

"ਘਰ ਕੁਰਸੀ ਵੀ ਕੋਈ ਨਹੀਂ ਰਾਜ, ਸਾਰਾ ਫਰਨੀਚਰ ਤੁਹਾਡੇ ਘਰ ਗਿਆ ਹੋਇਆ ਏ, ਤੂੰ ਉਸ ਪਲੰਘ ਉਤੇ ਈ ਬੈਠ ਜਾ ।"

"ਮੈਂ ਅਜ ਤੁਹਾਥੋਂ ਦੂਰ ਬੈਠਣ ਲਈ ਨਹੀਂ ਆਈ, ਤੁਸੀਂ ਕੁਰਸੀ ਮੇਰੇ ਲਾਗੇ ਲੈ ਆਵੋ !" ਆਖਦੀ ਹੋਈ ਰਾਜ ਪਲੰਘ ਤੇ ਜਾ ਬੈਠੀ ।

"ਅਮਰ ਨੇ ਕੁਰਸੀ ਚੁਕ ਕੇ ਪਲੰਘ ਦੇ ਨਾਲ ਰਖ ਲਈ ਤੇ ਸਿਗਰਟ ਦੇ ਸੂਟੇ ਲਾਣ ਲਗ ਪਿਆ, ਸਿਗਰਟ ਦਾ ਸੂਟਾ ਲਾਣ ਵੇਲੇ ਜੋ ਰੋਸ਼ਨੀ ਹੁੰਦੀ ਉਸੇ ਨਾਲ ਉਹ ਰਾਜ ਨੂੰ ਵੇਖ ਲੈਂਦਾ ਤੇ ਧੂੰਆਂ ਉਹਦੇ ਮੂੰਹ ਉਤੇ ਛਡ ਦਿੰਦਾ, ਦਸ ਕੁ ਮਿੰਟ ਉਹ ਦੋਵੇਂ ਚੁਪ ਚਾਪ ਬੈਠੇ ਰਹੇ ।

"ਅਮਰ ਜੀ ਅਜ ਦੀ ਰਾਤ ਚੁਪ ਬੈਠਿਆਂ ਨਹੀਂ ਲੰਘ ਸਕੇ ਗੀ, ਅਜ ਗੱਲਾਂ ਕਰੋ ਕੀ ਤੁਹਾਨੂੰ ਗੱਲਾਂ ਭੁਲ ਗਈਆਂ ਨੇ ? ਵੇਖੋ ਨਾ ਅਜ ਮੇਰੀ ਸ਼ਾਦੀ ਹੋ ਰਹੀ ਏ ।"

"ਮੈਨੂੰ ਪਤਾ ਏ...!"

"ਤਾਹੀਓਂ ਈ ਕਮਰੇ ਵਿਚ ਹਨੇਰਾ ਕਰ ਛਡਿਆ ਏ ?"

"ਓ ਸ਼ੁਦੈਣੇ ਕਮਰੇ ਨਾਲੋਂ ਜ਼ਿੰਦਗੀ ਵਿਚ ਹਜ਼ਾਰ ਗੁਣਾਂ ਵਧ ਹਨੇਰਾ ਏ... ਜ਼ਰਾ ਛੱਬੀ ਚੁਕ ਉਠ ਕੇ ਅਮਰ ਨੇ ਹੌਕਾ ਭਰ ਕੇ ਕਿਹਾ ।

"ਇਹ ਵੇਖੋ ਇਹ ਮਹਿੰਦੀ ਨਹੀਂ ਬਲ ਕਿ ਮੇਰੇ ਅਰਮਾਨਾ ਦੀ ਰੱਤ ਹੈ !" ਤੇ ਰਾਜ ਨੇ ਆਪਣੇ ਦੋਵੇਂ ਹੱਥ ਅਮਰ ਵਲ ਕਰ ਦਿਤੇ ।

"ਝਲੀ ਨਾ ਬਣ ਰਾਜੀ, ਇਹੋ ਹੀ ਤਾਂ ਜ਼ਿੰਦਗੀ ਏ, ਜ਼ਖ਼ਮ ਖਾਣ ਤੇ ਜ਼ਖ਼ਮਾਂ ਨੂੰ ਨਾਸੂਰ ਬਣਾ ਕੇ ਜੀਣ ਦਾ ਨਾਂ ਹੀ ਤਾਂ ਜ਼ਿੰਦਗੀ ਏ ਕਮਲੀਏ, ਤੇ ਨਾਸੂਰਾਂ ਦੀ ਪੀੜ ਨਾਲ ਜਦੋਂ ਬੰਦਾ ਕੁਰਲਾ ਉਠੇ ਤਾਂ ਬੰਦੇ ਨੂੰ ਤਸੱਲੀ ਜਹੀ ਮਿਲਦੀ ਏ, ਮੈਂ ਤਾਂ ਅਜ ਤਕ ਇਹੋ ਹੀ ਸਮਝ ਸਕਿਆ ਹਾਂ, ਦਰਦ ਬੇ-ਪਨਾਹ ਦਰਦ ਜਿਸ ਦਾ ਇਲਾਜ ਹੀ ਕੋਈ ਨਾ ਹੋਵੇ, ਜ਼ਿੰਦਗੀ ਦਾ ਧੁਰਾ ਹੈ ਦਰਦ !"

"ਤੇ ਤੁਸੀਂ ਇਸ ਦਰਦ ਨੂੰ ਹਿੱਕ ਨਾਲ ਲਾਈ ਹਨੇਰੇ ਵਿਚੋਂ ਤਸੱਲੀ ਭਾਲ ਰਹੇ ਓ ?"

"ਮੈਂ ਬੜਾ ਚਾਹਿਆ ਕਿ ਤੇਰੀ ਸ਼ਾਦੀ ਵਿਚ ਸ਼ਾਮਿਲ ਹੋਵਾਂ ਦਾਅਵਤ ਨਾਮਾ ਵੀ ਮਿਲ ਗਿਆ ਸੀ, ਤੇਰਾ ਸੁਨੇਹਾ ਵੀ ਪੁਜ ਗਿਆ ਸੀ, ਪਰ ਮੈਂ ਬੁਜ਼ਦਿਲ ਹਾਂ ਰਾਜੀ, ਮੈਂ ਢੋਲੇ ਟਪੇ ਤੋਂ ਘਬਰਾ ਗਿਆ, ਮੇਰਾ ਖ਼ਿਆਲ ਹੈ ਕਿ ਤੇਰੀ ਜੰਜ ਆ

ਚੁੱਕੀ ਏ, ਵਾਜੇ ਦੀਆਂ ਤਾਨਾਂ ਏਹੋ ਹੀ ਐਲਾਨ ਕਰ ਰਹੀਆਂ ਹਨ ਨਾ ?"

"ਤਾਹੀਓਂ ਈ ਤਾਂ ਮੇਰਾ ਏਥੇ ਔਣ ਦਾ ਸਮਾਂ ਲਗਾ ਏ, ਮੇਰੇ ਕੋਲ ਦੋ ਘੰਟੇ ਵਕਤ ਹੈ। ਮਿਲਨੀ ਹੋ ਰਹੀ ਏ, ਫਿਰ ਸਿਹਰੇ ਪੜ੍ਹੇ ਜਾਣੇ ਨੇ, ਉਸ ਤੋਂ ਬਾਦ ਜੰਜ ਨੇ ਰੋਟੀ ਖਾਣੀ ਏਂ, ਹੁਣ ਤੀਕ ਮੈਂ ਸਹੇਲੀਆਂ ਵਿਚ ਘਿਰੀ ਪਈ ਸਾਂ, ਹੁਣ ਸਭ ਸਿਠਣੀਆਂ ਦੇਣ ਜਾ ਚੁਕੀਆਂ ਨੇ ਕਿਸੇ ਨੂੰ ਮੇਰੀ ਫਿਕਰ ਨਹੀਂ ਮੈਂ ਇਸੇ ਮੌਕੇ ਦੀ ਤਾੜ ਵਿਚ ਸਾਂ ਕਿ ਕਦੇ ਇਹ ਵਿਹਲ ਮਿਲੇ ਤਾਂ ਤੁਹਾਨੂੰ ਮਿਲ ਲਵਾਂ !"

"ਹੱਥਾਂ ਤੇ ਲਗੀ ਸ਼ਗਨਾ ਦੀ ਮਹਿੰਦੀ ਨੂੰ ਤੂੰ ਅਰਮਾਨਾਂ ਦੀ ਰੱਤ ਕਿਉਂ ਕਿਹਾ ਸੀ ?" ਅਮਰ ਨੇ ਦੰਦਾਂ ਨਾਲ ਸੋਢੇ ਦੀ ਬੋਤਲ ਦਾ ਕਾਰਨ ਖੋਲ੍ਹ ਕੇ ਕਿਹਾ–

"ਉਰ੍ਹਾਂ ਲਿਆਵੋ ਔਹ ਬੋਤਲ ਅਜ ਦੀ ਰਾਤ ਤੁਹਾਨੂੰ ਮੈਂ ਪਿਲਾਵਾਂ ਗੀ– ਪੈੱਗ ਦਾ ਹਿਸਾਬ ਤੁਸਾਂ ਦਸ ਦੇਣਾ ਮੈਨੂੰ ਕੋਈ ਪਤਾ ਨਹੀਂ...!" ਆਖ ਕੇ ਰਾਜ ਗਿਲਾਸ ਵਿਚ ਵਿਸਕੀ ਪਾਣ ਲਗੀ।

"ਕੋਈ ਫਰਕ ਨਹੀਂ ਪੈਣਾ, ਪਾਈ ਜਾ ਨਾਜ਼ੋ ?" ਅਮਰ ਨੇ ਭਾਰੀ ਆਵਾਜ਼ ਵਿਚ ਕਿਹਾ।

ਰਾਜ ਨੇ ਹਥ ਰੋਕ ਲਿਆ ਉਹ ਪੈੱਗ ਤੋਂ ਵਧ ਪਾ ਚੁੱਕੀ ਸੀ, ਗਿਲਾਸ ਵਿਚ ਸੋਢਾ ਪੌਂਦਿਆਂ ਉਹਨੇ ਕਿਹਾ।

"ਮੈਂ ਤੁਹਾਨੂੰ ਕਈ ਖ਼ਤ ਪਾਏ ਪਰ ਤੁਸਾਂ ਇਕ ਦਾ ਵੀ ਉਤਰ ਨਾ ਦਿੱਤਾ, ਮੈਂ ਉਪਰ ਬੰਦ ਸਾਂ, ਤੇ ਤੁਸੀਂ ਮੇਰੀ ਉਡੀਕ ਕਰ ਰਹੇ ਹੋਵੋ ਗੇ, ਪਰ ਤੁਹਾਥੋਂ ਏਨਾ ਵੀ ਨਾ ਹੋ ਸਕਿਆ ਕਿ ਆਪ ਹੀ ਮਿਲਨ ਦੀ ਕੋਸ਼ਿਸ਼ ਕਰਦੇ, ਮੈਂ ਰਾਤਾਂ ਨੂੰ ਜਾਗ ਜਾਗ ਕੇ ਤੁਹਾਡੀ ਉਡੀਕ ਕੀਤੀ ਪਰ ਤੁਸੀਂ ਨਾ ਆਏ !" ਰਾਜ ਦੀ ਆਵਾਜ਼ ਵਿਚ ਆਖਰਾਂ ਦੀ ਵੇਦਨਾ ਸੀ।

"ਰਾਜ ਮੈਂ ਮਜਬੂਰ ਸਾਂ, ਮੈਨੂੰ ਮਾਫ ਕਰ ਛੱਡ ?" ਅਮਰ ਨੇ ਦਰਦ ਭਰੇ ਅੰਦਾਜ਼ ਵਿਚ ਕਿਹਾ ਤੇ ਅਗਾਂਹ ਹੋ ਕੇ ਰਾਜ ਦਾ ਮੱਥਾ ਚੁੰਮ ਲਿਆ।

"ਮੇਰੀ ਮਾਂ ਰਜ਼ਾਮੰਦ ਸੀ, ਤੁਸੀਂ ਜ਼ਰਾ ਜਿੰਨੀ ਹਿੰਮਤ ਕਰਦੇ ਤਾਂ ਭਾਪਾ ਜੀ ਵੀ ਮੰਨ ਜਾਂਦੇ, ਮੈਂ ਖਤਾਂ ਵਿਚ ਕਿੰਨੇ ਹੀ ਤਰਲੇ ਪਾਏ, ਪਰ ਤੁਸਾਂ ਤੋਂ ਕੁਝ ਵੀ ਨਾ ਹੋਇਆ, ਤੇ ਹੁਣ ਹਨੇਰਾ ਕਰਕੇ ਚੈਨ ਦੀ ਤਲਾਸ਼ ਵਿਚ ਭਟਕ ਰਹੇ ਓ। ਤੁਸੀਂ ਤਾਂ ਜ਼ਿੰਦਗੀ ਨੂੰ ਫਿਰੀ ਸਟਾਈਲ ਕੁਸ਼ਤੀ ਸਮਝਦੇ ਸਉ, ਪਰ ਕਿਤਨੇ ਨਕਾਰੇ ਸਾਬਤ ਹੋਏ। ਤੁਸੀਂ ਮੇਰੇ ਲਿਖੇ ਖ਼ਤਾਂ ਅਨੁਸਾਰ ਸਿਰਫ਼ ਜੇ ਇਕੋ ਹੀ ਵੇਰ ਮੇਰੇ ਭਾਪਾ ਜੀ ਨੂੰ ਆਖ ਦੇਂਦੇ ਕਿ "ਜੇ ਤੁਸਾਂ ਮੇਰੇ ਨਾਲ ਰਾਜ ਦਾ ਵਿਆਹ ਨਾ ਕੀਤਾ ਤਾਂ ਮੈਂ ਉਸ ਨੂੰ

ਉਧਾਲ ਕੇ ਲੈ ਜਾਵਾਂ ਗਾ।" ਤੁਸੀਂ ਸੱਚ ਮੰਨੋ ਕਿ ਭਾਪਾ ਜੀ ਛੁੱਟ ਰਜ਼ਾ ਮੰਦ ਹੋ ਜਾਂਦੇ!" ਤੇ ਰਾਜ ਦਾ ਗਲਾ ਭਰ ਆਇਆ।

"ਮੈਨੂੰ ਖਿਮਾਂ ਕਰ ਮੇਰੀ ਸਜਨੀ ਰਾਜੋ, ਮੇਰੀ ਜ਼ਿੰਦਗੀ ਲੁੱਟੀ ਜਾ ਚੁੱਕੀ ਏ, ਮੇਰੇ ਉਹ ਹੌਸਲੇ ਦਮ ਤੋੜ ਚੁਕੇ ਨੇ, ਲੋਕਾਂ ਨੇ ਮੇਰੇ ਖ਼ਿਲਾਫ਼ ਉਹ ਬਕਵਾਸ ਕੀਤੀ ਏ ਕਿ ਮੈਂ ਆਖ ਹੀ ਕੁਝ ਨਹੀਂ ਸਕਦਾ, ਮੈਂ ਦੁਨੀਆਂ ਨਾਲ ਟੱਕਰ ਲੈਣ ਦੀ ਹਿੰਮਤ ਰਖਦਾ ਸਾਂ, ਪਰ ਆਪਣੇ ਆਪ ਨਾਲ ਟੱਕਰ ਨਾ ਲੈ ਸਕਿਆ, ਜ਼ਿੰਦਗੀ ਨੇ ਦੋ ਚਾਰ ਹੀ ਠੁਡ ਮਾਰੇ ਤੇ ਮੈਂ ਮੈਦਾਨ ਛਡ ਕੇ ਨਸ ਪਿਆ, ਮੈਂ ਹਰ ਸਚਾਈ ਨੂੰ ਧੋਖਾ ਦੇਣ ਲਈ ਸ਼ਰਾਬ ਦਾ ਸਹਾਰਾ ਲੈਣ ਲਗ ਪਿਆ!"

"ਖ਼ੈਰ! ਤੁਸੀਂ ਹੋਵੋ ਗੇ ਮਜਬੂਰ, ਮੈਂ ਨਹੀਂ ਹਾਂ, ਮੈਂ ਸ਼ੇਰਨੀ ਹਾਂ ਜੇ ਤੁਸੀਂ ਹੌਂਸਲਾ ਕਰੋ ਤਾਂ ਮੈਂ ਤੁਹਾਡੇ ਨਾਲ ਨੱਸ ਜਾਣ ਨੂੰ ਵੀ ਤਿਆਰ ਹਾਂ!" ਰਾਜ ਦੀ ਆਵਾਜ਼ ਵਿਚ ਉਹਦਾ ਦਿਰੜ ਇਰਾਦਾ ਬੋਲ ਰਿਹਾ ਸੀ।

"ਇਹ ਅਸੰਭਵ ਹੈ ਰਾਜੀ, ਮੈਂ ਸਮਾਜ ਨਾਲ ਨਹੀਂ ਲੜ ਸਕਾਂ ਗਾ। ਨਿਰਮਲ ਵੀ ਆਖ ਗਈ ਏ ਕਿ ਮੈਂ ਬੁਜ਼ਦਿਲ ਹੋ ਗਿਆ ਹਾਂ!" ਅਮਰ ਹੌਲੀ ਹੌਲੀ ਬੋਲ ਰਿਹਾ ਸੀ।

ਰਾਜ ਉਠ ਕੇ ਖਲੋ ਗਈ ਤੇ ਆਪਣੀਆਂ ਬਾਹਵਾਂ ਅਮਰ ਦੇ ਗਲ ਪਾ ਦਿਤੀਆਂ, ਆਪਣਾ ਸਿਰ ਰਾਜ ਨੇ ਅਮਰ ਦੇ ਮੋਢੇ ਉਤੇ ਰਖ ਦਿਤਾ—ਰਾਜ ਦੇ ਖ਼ੁਰਵੇ ਵਾਲ ਅਮਰ ਦੇ ਚਿਹਰੇ ਉਤੇ ਫੈਲ ਗਏ।

"ਮੈਂ ਜਾ ਰਹੀ ਆਂ ਅਮਰ ਜੀ, ਅਜ ਏਦਾਂ ਹੀ ਬੈਠੇ ਰਹੋ ਗੇ!" ਅਮਰ ਦੇ ਮੱਥੇ ਨਾਲ ਰਾਜ ਨੇ ਆਪਣਾ ਮੂੰਹ ਰਗੜਦਿਆਂ ਕਿਹਾ।

"ਲੋਕਾਂ ਦੀਆਂ ਧੀਆਂ ਉਧਾਲਣਾਂ ਮੇਰੇ ਵਸ ਦਾ ਰੋਗ ਨਹੀਂ ਰਾਜ, ਤੇਰੇ ਪਿਆਰ ਦਾ ਮੈਂ ਸਤਿਕਾਰ ਕਰਦਾ ਹਾਂ, ਤੇਰੀਆਂ ਕੁਰਬਾਨੀਆਂ ਦੀ ਯਾਦ ਮੈਨੂੰ ਕਦੇ ਵੀ ਨਾ ਭੁੱਲ ਸਕੇ ਗੀ!"

"ਤੇ ਤੁਸੀਂ ਆਪਣੇ ਅਰਮਾਨਾਂ ਦੀ ਰੱਤ ਮੇਰੇ ਹੱਥਾਂ ਉਤੇ ਵੇਖ ਸਕਦੇ ਓ?"

"ਮੈਂ ਬਦ-ਕਿਸਮਤ ਹਾਂ ਰਾਜ!"

"ਤੁਹਾਨੂੰ ਸ਼ਰਾਬ ਸਹਾਰਾ ਨਹੀਂ ਦੇ ਸਕੇ ਗੀ ਤੁਹਾਨੂੰ ਇਕ ਇਸਤਰੀ ਦੇ ਸਹਾਰੇ ਦੀ ਲੋੜ ਹੈ ਤੇ ਉਹ ਇਸਤਰੀ ਕੇਵਲ ਮੈ ਹੀ ਹਾਂ, ਅਜੇ ਵੇਲਾ ਹੈ ਆਓ ਚਲੇ ਚਲੀਏ ਤੇ ਕੱਲ੍ਹ ਅਦਾਲਤ ਵਿਚ ਬਿਆਨ ਦੇ ਕੇ ਸਿਵਲ ਮੈਰਜ ਕਰ ਲਈਏ!" ਰਾਜ ਸ਼ੀਹਣੀ ਵਾਂਗ ਬੋਲ ਰਹੀ ਸੀ।

"ਨਹੀਂ ਨਹੀਂ !! ਮਰੀ ਵਫ਼ਾਦਾਰ ਰਾਜੀ ਨਹੀਂ ! ਇਹ ਗਲ ਪਹਿਲਾਂ ਹੀ ਕਰ ਲੈਂਦੇ ਤਾਂ ਠੀਕ ਸੀ ਹੁਣ ਦੇਰੀ ਹੋ ਚੁਕੀ ਏ, ਤੇਰੇ ਖ਼ਾਨਦਾਨ ਦੀ ਇਜ਼ਤ ਖੇਹ ਵਿਚ ਮਿਲ ਜਾਵੇ ਗੀ, ਤੇਰੀ ਜੰਜ ਆ ਚੁਕੀ ਏ ਮੇਰੀਏ ਬਿੱਲੋ !" ਤੇ ਅਮਰ ਨੇ ਉਸਨੂੰ ਗਲੇ ਨਾਲ ਲਾ ਲਿਆ ।

"ਕੋਹੜੀ ਨਾ ਬਣੋ ਇਹ ਅਸਾਂ ਦੋਹਾਂ ਦੀ ਜ਼ਿੰਦਗੀ ਦਾ ਸਵਾਲ ਹੈ !"

"ਪਰ ਹੁਣ ਤਾਂ ਮੈਂ ਆਪਣੀ ਵੀ ਰਾਖੀ ਨਹੀਂ ਕਰ ਸਕਦਾ ਤੇਰੀ ਰਾਖੀ ਕੀ ਕਰਾਂ ਗਾ, ਰਾਜ ਹੁਣ ਸਾਨੂੰ ਜ਼ਹਿਰ ਪੀ ਪੀ ਕੇ ਜੀਣਾ ਪਵੇ ਗਾ, ਤੈਨੂੰ ਬੀਤੇ ਦਿਨਾਂ ਦੀ ਯਾਦ ਚੋਂ ਜ਼ਹਿਰ ਮਿਲਦਾ ਰਹੇ ਗਾ ਤੇ ਮੈਨੂੰ ਬਾਜ਼ਾਰੋਂ ਬੰਦ ਬੋਤਲਾਂ ਵਿਚ ਮਿਲਦਾ ਰਹੇ ਗਾ, ਵੇਲੇ ਤੋਂ ਖੁੰਝੇ ਮੁਸਾਫਰਾਂ ਦਾ ਇਹੋ ਹਾਲ ਹੁੰਦਾ ਏ ਚੰਨੀਏ !"

ਰਾਜ ਤਰਲੇ ਮਾਰਦੀ ਰਹੀ ਤੇ ਅਮਰ ਉਹਨੂੰ ਸਮਝੌਂਦਾ ਰਿਹਾ ।

"ਅਮਰ ਜੀ...! ਰਾਜ ਦੀ ਆਵਾਜ਼ ਹੰਝੂਆਂ ਵਿਚ ਡੁਬ ਕੇ ਰਹਿ ਗਈ ।

ਅਜ ਦਾ ਇਹ ਗੰਭੀਰ ਹਨੇਰਾ ਸਾਡੀ ਪਵਿੱਤਰ ਤੇ ਅੰਤਮ ਮਿਲਣੀ ਦਾ ਜ਼ਿੰਦਗੀ ਭਰ ਗਵਾਹ ਰਹੇਗਾ ਰਾਜੀ !"

ਇਉਂ ਆਖਦਿਆਂ ਅਮਰ ਨੇ ਰਾਜ ਨੂੰ ਗਲੇ ਨਾਲ ਲਾ ਲਿਆ ਤੇ ਰਾਜ ਅਮਰ ਨੂੰ ਚੰਬੜ ਗਈ, ਮਜਬੂਰੀਆਂ ਤੇ ਵਫ਼ਾਦਾਰੀਆਂ ਹੰਝੂ ਕੇਰਦੀਆਂ ਰਹੀਆਂ, ਰਾਤ ਬੀਤਦੀ ਗਈ, ਬੀਤਦੀ ਗਈ ।

## ੧੭.

ਜ਼ਿੰਦਗੀ ਦੀਆਂ ਵੀਰਾਨੀਆਂ ਵਧਦੀਆਂ ਗਈਆਂ ਵਧਦੀਆਂ ਹੀ ਗਈਆਂ !

ਰਾਜ ਦੇ ਵਿਆਹ ਨੂੰ ਨੌਂ ਮਹੀਨੇ ਬੀਤ ਚੁੱਕੇ ਸਨ, ਪਹਿਲਾ ਜਣੇਪਾ ਕਰਨ ਉਹ ਪੇਕਿਆਂ ਦੇ ਆਈ ਹੋਈ ਸੀ ।

ਰਾਜ ਨੇ ਆਪਣੇ ਵਿਆਹ ਵਾਲੀ ਰਾਤ ਅਮਰ ਅਗੇ ਇਹ ਪ੍ਰਣ ਕੀਤਾ ਸੀ ਕਿ ਜੇ ਮੈਂ ਲੜਕੇ ਦੀ ਮਾਂ ਬਣੀ, ਤਾਂ ਉਸ ਲੜਕੇ ਦਾ ਨਾਉਂ ਮੈਂ ਅਮਰ ਰਖਾਂ ਗੀ, ਰਾਜ ਨੇ ਆਪਣੇ ਕਹੇ ਅਨੁਸਾਰ ਆਪਣੇ ਕਾਕੇ ਦਾ ਨਾਉਂ ਅਮਰ ਰਖ ਕੇ ਵਫ਼ਾਦਾਰੀ ਦੀ ਮਿਸਾਲ ਕਾਇਮ ਕਰ ਛਡੀ ਸੀ, ਇਸਤਰੀਆਂ ਏਦਾਂ ਕਰ ਕੇ ਦਿਲੀ ਖ਼ੁਸ਼ੀ ਮਹਿਸੂਸ ਕਰਦੀਆਂ ਹਨ ।

ਅਮਰ ਨੂੰ ਖੰਘ ਨੇ ਤੰਗ ਕਰਨਾ ਸ਼ੁਰੂ ਕਰ ਦਿਤਾ ਸੀ ਸਿਗਰਟ ਤੇ ਸ਼ਰਾਬ ਘੁਣ ਵਾਂਗ ਉਹਦੀ ਜ਼ਿੰਦਗੀ ਨੂੰ ਤਬਾਹ ਕਰ ਰਹੇ ਸਨ ਪਰ ਅਮਰ ਆਪਣੇ ਅੰਜਾਮ ਤੋਂ ਬੇ-ਪਰਵਾਹ ਹੋ ਚੁਕਾ ਸੀ, ਉਹ ਅੰਨ੍ਹੇ ਵਾਹ ਤਬਾਹੀ ਦੀ ਖੱਡ ਵਲ ਦੌੜ ਪਿਆ ਸੀ, ਜਦ ਤੋਂ ਨਿਰਮਲ ਗਈ ਸੀ, ਉਹਦਾ ਵੀ ਕੋਈ ਖ਼ਤ ਪੱਤਰ ਜਾਂ ਸੁਖ ਸੁਨੇਹਾ ਨਹੀਂ ਸੀ ਆਇਆ।

ਇਕ ਦਿਨ ਉਹ ਤੇਜ਼ ਤੇਜ਼ ਬਸ ਸਟਾਪ ਵਲ ਜਾ ਰਿਹਾ ਸੀ ਜਿਵੇਂ ਪੁਲਿਸ ਉਹਦਾ ਪਿੱਛਾ ਕਰ ਰਹੀ ਹੋਵੇ ਬੋਤਲ ਉਹਦੀ ਕੱਛ ਵਿਚ ਸੀ, ਬਤੀਆਂ ਜਗਣ ਦਾ ਵੇਲਾ ਹੋ ਚੁੱਕਾ ਸੀ, ਬਤੀਆਂ ਦੇ ਜਗਣ ਨਾਲ ਉਹ ਵੀ ਜਗ ਪੈਂਦਾ।

"ਅਮਰ...!" ਕਿਸੇ ਨੇ ਉਹਦਾ ਨਾਂ ਲੈ ਕੇ ਉਸ ਨੂੰ ਆਵਾਜ਼ ਮਾਰੀ, ਉਹਨੇ ਹਰ ਪਾਸੇ ਉਡਦੀ ਉਡਦੀ ਨਿਗਾਹ ਮਾਰੀ ਮਰਦ ਇਸਤਰੀਆਂ ਬੱਚੇ ਬੁੱਢੇ ਬਸਾਂ ਦੀ ਉਡੀਕ ਕਰ ਰਹੇ ਸਨ, ਅਮਰ ਨੂੰ ਓਥੇ ਕੋਈ ਵੀ ਆਵਾਜ਼ ਦੇਣ ਵਾਲਾ ਨਾ ਦਿਸਿਆ ਉਹਨੇ ਸੋਚਿਆ ਕਿ ਮੇਰੇ ਹੀ ਕੰਨ ਵਜਦੇ ਹਨ, ਇਹ ਸੋਚ ਕੇ ਉਹ ਫਿਰ ਤੁਰ ਪਿਆ।

"ਅਮਰ...!" ਉਸ ਨੂੰ ਫਿਰ ਕਿਸੇ ਨੇ ਆਵਾਜ਼ ਮਾਰੀ।

ਹੁਣ ਉਸ ਨੂੰ ਯਕੀਨ ਹੋ ਗਿਆ ਕਿ ਸਚ ਮੁਚ ਉਸ ਨੂੰ ਕੋਈ ਬੁਲਾ ਰਿਹਾ ਏ। ਉਹਨੇ ਹੁਣ ਡੂੰਘੀ ਨਜ਼ਰ ਨਾਲ ਆਵਾਜ਼ ਦੇਣ ਵਾਲੇ ਨੂੰ ਟੋਲਿਆ।

ਤੇ ਆਵਾਜ਼ ਦੇਣ ਵਾਲਾ ਮਿਲ ਪਿਆ, ਉਹ ਸੀ ਅਮਰ ਦੀ ਭਾਬੀ ਬਿਮਲਾ ਤੇ ਬਿਮਲਾ ਦੇ ਨਾਲ ਇਕ ਚਿੱਟੀ ਧੋਤੀ ਵਾਲੀ ਇਕ ਇਸਤਰੀ ਖਲੋਤੀ ਸੀ।

ਕਾਹਲੀ ਕਾਹਲੀ ਅਮਰ ਭਾਬੀ ਬਿਮਲਾ ਵਲ ਵਧਿਆ, ਉਹਦੇ ਦਿਲ ਦੀ ਧੜਕਨ ਤੇਜ਼ ਹੁੰਦੀ ਗਈ ਭਾਬੀ ਦੇ ਨਾਲ ਖਲੋਤੀ ਇਸਤਰੀ ਨਿਰਮਲ ਸੀ।

"ਨਮਸਤੇ ਭਾਬੀ ਜੀ, ਓਹੋ...ਨਿਰਮਲ ਤੂੰ ਏਥੇ ਕਿਥੇ ? ਕਦ ਆਈ ਏਂ ਏਥੇ, ਤੇਰੀ ਇਹ ਹਾਲਤ ਕੀ ਹੋਈ ਪਈ ਏ...?" ਇਕੋ ਸਾਹੇ ਅਮਰ ਆਖੀ ਗਿਆ, ਨਿਰਮਲ ਹਡੀਆਂ ਦਾ ਢਾਂਚਾ ਬਣੀ ਪਈ ਸੀ। ਨਿਰਮਲ ਦੀ ਜਗ੍ਹਾ ਭਾਬੀ ਬਿਮਲਾ ਨੇ ਉਤਰ ਦਿਤਾ।

"ਇਹਨੂੰ ਤਾਂ ਏਥੇ ਆਇਆਂ ਪੂਰਾ ਹਫਤਾ ਹੋ ਗਿਆ ਏ।"

"ਮੇਰੇ ਘਰ ਕਿਉਂ ਨਹੀਂ ਆਈ ਨਿਰਮਲ, ਕੀ ਮੇਰੇ ਨਾਲ ਕੋਈ ਰੋਸਾ ਹੈ ?" ਤੇ ਅਮਰ ਨੇ ਨਿਰਮਲ ਨੂੰ ਸਿਰ ਤੋਂ ਪੈਰਾਂ ਤੀਕ ਵੇਖਿਆ।

"ਤੇਰਾ ਘਰ ਹੈ ਹੀ ਕਿਹੜਾ ਆਵਾਰਾ ਗਰਦਾ, ਘਰ ਤਾਂ ਤੂੰ ਵਸਾਇਆ ਈ ਨਾ

ਕੀਹਦੇ ਕੋਲ ਆਉਂਦੀ ਇਹ ?" ਭਾਬੀ ਨੇ ਮਮਤਾ ਭਰੀ ਝਾੜ ਪਾਈ।

ਅਮਰ ਨੂੰ ਭਾਬੀ ਦੇ ਮਿਹਣੇ ਉਤੇ ਗ਼ੁੱਸਾ ਆਇਆ, ਪਰ ਗ਼ੁੱਸੇ ਨੂੰ ਉਹਨੇ ਪੀ ਲਿਆ, ਤੇ ਨਿਰਮਲ ਨੂੰ ਆਖਿਆ।

"ਤੂੰ ਇਹ ਕੀ ਹੁਲੀਆ ਬਣਾਇਆ ਹੋਇਆ ਏ ਨਿਰਮਲ ?"

"ਉਹਨੂੰ ਤਾਂ ਹੁਲੀਏ ਬਾਰੇ ਫਿਰ ਪੁਛੀਂ; ਕਦੇ ਆਪਣੀ ਬੂਥੀ ਵੀ ਸ਼ੀਸ਼ੇ ਵਿਚ ਵੇਖੀ ਏ, ਮੈਂ ਤਾਂ ਤੈਨੂੰ ਪਛਾਣ ਹੀ ਨਹੀਂ ਸਾਂ ਸਕੀ। ਮੈਨੂੰ ਤਾਂ ਨਿਰਮਲ ਨੇ ਦਸਿਆ ਤਾਂ ਮੈਂ ਤੈਨੂੰ ਆਵਾਜ਼ ਮਾਰੀ!"

"ਮੇਰੀ ਗਲ ਛਡੋ ਭਾਬੀ ਜੀ, ਮੈਂ ਚੰਗਾ ਭਲਾ ਹਾਂ। ਜੀ ਰਿਹਾ ਹਾਂ, ਨਾਲੇ ਤੁਹਾਡੇ ਤਾਂ ਮੇਰੇ ਸਿਰ ਉਤੇ ਉਹ ਉਹ ਅਹਿਸਾਨ ਸਨ ਜੀਹਨਾ ਨੂੰ ਮੈਂ ਭੁਲਾ ਹੀ ਨਹੀਂ ਸਕਦਾ।" ਅਮਰ ਨੇ ਵੀ ਮਿਹਣਾ ਮਾਰਿਆ, ਤੇ ਨਾਲ ਹੀ ਨਿਰਮਲ ਨੂੰ ਸੰਬੋਧਨ ਕੀਤਾ।

"ਪਰ ਤੈਨੂੰ ਕੀ ਹੋ ਗਿਆ ਏ ਨਿਰਮਲ ! ਵੀਣੀਆਂ ਸੁੰਞੀਆਂ, ਗਹਿਣਾ ਕੋਈ ਨਹੀਂ ਸਿਹਤ ਅਗੇ ਨਾਲੋਂ ਅਧੀ ਵੀ ਨਹੀਂ, ਧਰਮ ਨਾਲ ਮੈਥੋਂ ਤਾਂ ਤੂੰ ਪਛਾਣੀ ਹੀ ਨਹੀਂ ਸੈਂ ਗਈ!"

"ਤੈਨੂੰ ਪਤਾ ਨਹੀਂ ਲਗਾ ?"

"ਕਾਹਦਾ ਪਤਾ ?" ਅਮਰ ਨੇ ਮੁਸਕੁਰਾਣ ਦੀ ਕੋਸ਼ਿਸ਼ ਕੀਤੀ।

"ਨਿਰਮਲ ਦਾ ਸੁਹਾਗ ਈਸ਼ਵਰ ਨੇ ਖੋਹ ਲੀਤਾ ਹੈ, ਇਹ ਕਰਮਾਂ ਮਾਰੀ ਵਿਧਵਾ ਹੋ ਗਈ ਹੈ!" ਭਾਬੀ ਨੇ ਹੌਕਾ ਭਰਿਆ।

"...ਹੈਂ...!" ਅਮਰ ਦਾ ਮੂੰਹ ਅੱਡਿਆ ਹੀ ਰਹਿ ਗਿਆ...ਤੇ ਉਹ ਨਿਰਮਲ ਵਲ ਵੇਖਣ ਲਗ ਪਿਆ, ਉਹਦੀ ਜ਼ਬਾਨ ਗੁੰਗੀ ਹੋ ਕੇ ਰਹਿ ਗਈ।

ਨਿਰਮਲ ਨੇ ਹੰਝੂ ਪੂੰਝ ਕੇ ਨੀਵੀਂ ਪਾ ਲਈ।

"ਕੀ ਸੋਚ ਰਿਹਾ ਏਂ ?" ਭਾਬੀ ਬਿਮਲਾ ਨੇ ਸੰਜੀਦਗੀ ਨੂੰ ਘਟ ਕਰਨ ਦੀ ਕੋਸ਼ਿਸ਼ ਕੀਤੀ।

"ਕੁਝ ਨਹੀਂ...ਪਰ ਇਹ ਘਟਨਾ ਕਦੋਂ ਕੁ ਵਾਪਰੀ ਹੈ ?"

"ਦੋ ਮਹੀਨੇ ਹੋਣ ਲਗੇ ਨੇ !" ਭਾਬੀ ਨੇ ਉਤਰ ਵਿਚ ਆਖਿਆ।

"ਮੈਨੂੰ ਪਤਾ ਹੀ ਨਾ ਲਗਾ !"

"ਤੈਨੂੰ ਜੇ ਇਹਨਾ ਬੋਤਲਾਂ ਤੋਂ ਵਿਹਲ ਮਿਲੇ ਤੇ ਤਾਂ ਹੀ ਕਿਸੇ ਦੇ ਜੀਣ ਮਰਨ ਦਾ ਪਤਾ ਲਗੇ ਨਾ !" ਭਾਬੀ ਨੇ ਬੋਤਲ ਵਲ ਇਸ਼ਾਰਾ ਕਰਦਿਆਂ ਕਿਹਾ।

"ਇਉਂ ਨਾ ਆਖੋ ਭਾਬੀ ਜੀ, ਮੈਨੂੰ ਕੋਈ ਮਿਲਨਾ ਚਾਹੁੰਦਾ ਹੀ ਨਹੀਂ, ਮੈਥੋਂ ਹਰ ਕੋਈ ਨਫਰਤ ਕਰਦਾ ਏ।"

"ਨਫਰਤ ਤੈਥੋਂ ਨਹੀਂ ਤੇਰੀਆਂ ਕਰਤੂਤਾਂ ਤੋਂ ਕਰਦੇ ਨੇ ਅਜ ਮੈਂ ਤੈਨੂੰ ਸਾਲਾਂ ਬਾਦ ਵੇਖਿਆ ਏ, ਤੇ ਰਹਿਨਾ ਤੂੰ ਕੋਈ ਵਲੈਤ ਨਹੀਂ ਏਸੇ ਈ ਸ਼ਹਿਰ ਵਿਚ ਰਹਿਨਾ ਏਂ, ਤੇਰੀਆਂ ਗਲਾਂ ਮੇਰੇ ਤੀਕ ਪੁਜਦੀਆਂ ਰਹੀਆਂ ਨੇ, ਤੇ ਅਜ ਤੂੰ ਮਿਲਿਆ ਏਂ ਤਾਂ ਬੋਤਲ ਤੇਰੀ ਕੱਛ ਵਿਚ ਹੈ!" ਨਾਲੇ ਤੇਰੀ ਜਾਣੇ ਜੁੱਤੀ, ਅਖੇ 'ਕੋਈ ਮਰੇ ਕੋਈ ਜੀਵੇ, ਸੁਥਰਾ ਘੋਲ ਪਤਾਸੇ ਪੀਵੇ' ਕਦੇ ਮਿਲਨ ਆਇਆਂ ਏਂ ਕਦੇ ਕਿਸੇ ਦੀ ਖ਼ਬਰ ਸਾਰ ਪੁਛੀ ਏ? ਭਾਬੀ ਨੇ ਦਿਲ ਦੀ ਭੜਾਸ ਕੱਢੀ।

"ਠੀਕ ਆਖ ਰਹੇ ਓ ਭਾਬੀ ਜੀ ਤੁਸੀਂ, ਮੈਂ ਸਚ ਮੁਚ ਬਹੁਤ ਹੀ ਬੁਰਾ ਹਾਂ, ਨੀਚ ਹਾਂ, ਇਕ ਗਿਆ ਗੁਜ਼ਰਿਆ ਇਨਸਾਨ, ਧਰਤੀ ਉਤੇ ਬਣੋ ਬਦੀ ਦਾ ਭਾਰ!" ਤੇ ਅਮਰ ਨੇ ਨਿਰਮਲ ਵਲ ਤਕਿਆ, ਨਿਰਮਲ ਦੂਜੇ ਪਾਸੇ ਮੂੰਹ ਕਰ ਕੇ ਹੰਝੂ ਪੂੰਝ ਰਹੀ ਸੀ ਪਤਾ ਨਹੀਂ ਨਿਰਮਲ ਨੂੰ ਕਿਹੜੀ ਗਲੋਂ ਰੋਣ ਆ ਗਿਆ ਸੀ।

"ਲੈ, ਔਹ ਸਾਡੀ ਬਸ ਆ ਗਈ ਏ, ਤੂੰ ਵੀ ਸਾਡੇ ਨਾਲ ਚਲ ਅਜ ਅਮਰ!" ਭਾਬੀ ਨੇ ਜ਼ਮੀਨ ਤੋਂ ਥੈਲਾ ਚੁਕਦਿਆਂ ਕਿਹਾ।

"ਨਹੀਂ ਭਾਬੀ ਜੀ, ਅਜ ਨਹੀਂ ਫਿਰ ਕਦੀ ਸਹੀ!"

"ਹਾਂ, ਤੂੰ ਕਾਹਨੂੰ ਜਾਣਾ ਏਂ ਇਸ ਔਂਤਰ ਜਾਣੀ ਬੋਤਲ ਤੋਂ ਤੈਨੂੰ ਵਿਹਲ ਮਿਲੇ ਤਾਂ ਆਵੇਂ ਨਾ!"

"ਨਿਰਮਲ ਤੂੰ ਕਦੋਂ ਆਵੇਂਗੀ ਘਰ?" ਅਮਰ ਨੇ ਨਿਰਮਲ ਨੂੰ ਪੁਛਿਆ।

ਸਵਾਰੀਆਂ ਦੀ ਲਾਈਨ ਅਗਾਂਹ ਵਧ ਰਹੀ ਸੀ, ਅਮਰ ਵੀ ਨਾਲ ਨਾਲ ਤੁਰ ਰਿਹਾ ਸੀ।

"ਕੀ ਕਰੇ ਗੀ ਓਥੇ ਜਾ ਕੇ ਇਹ?"

"ਮੈਂ ਕਲ੍ਹ ਗਿਆਰਾਂ ਵਜੇ ਤੈਨੂੰ ਉਡੀਕਾਂ ਗਾ ਨਿਰਮਲ, ਜ਼ਰੂਰ ਆਵੀਂ!" ਅਮਰ ਨੇ ਭਾਬੀ ਦੀ ਗਲ ਅਨ-ਸੁਣੀ ਕਰ ਕੇ ਨਿਰਮਲ ਨੂੰ ਆਖਿਆ।

"ਗਿਆਰਾਂ ਵਜੇ ਸੱਦ ਤਾਂ ਰਿਹਾ ਏਂ, ਰੋਟੀ ਤੂੰ ਪਕਾਵੇਂ ਗਾ? ਭਾਬੀ ਨੇ ਖਰ੍ਹਵੇ ਅੰਦਾਜ਼ ਨਾਲ ਕਿਹਾ।

"ਭੁਖੀ ਨਹੀਂ ਭੇਜਦਾ, ਰੋਟੀ ਵੀ ਖੁਆ ਦਿਆਂਗਾ!" ਅਮਰ ਨੇ ਬੜੀ ਹਲੀਮੀ ਨਾਲ ਉਤਰ ਦਿਤਾ।

"ਮੈਂ ਆਖ ਨਹੀਂ ਸਕਦੀ!" ਨਿਰਮਲ ਨੇ ਹੌਲੀ ਦੇਣੀ ਆਖਿਆ।

ਦੋਵੇਂ ਬਸ ਦੇ ਦਰਵਾਜ਼ੇ ਲਾਗੇ ਪੁਜ ਗਈਆਂ ਮਨ ਭਾਬੀ ਦਾ ਧਿਆਨ ਬਸ ਤੇ ਚੜ੍ਹਨ ਵਲ ਸੀ।

ਨਿਰਮਲ ਨੇ ਅਮਰ ਨੂੰ ਭਰੀਆਂ ਅੱਖਾਂ ਨਾਲ ਤਕਿਆ।

"ਵਾਅਦਾ ਕਰ ਨਿਰਮਲ!" ਅਮਰ ਨੇ ਕੁਰਾਹ ਰਹੀ ਆਵਾਜ਼ ਵਿਚ ਕਿਹਾ।

"ਇਕ ਸ਼ਰਤ ਤੇ!" ਹੌਲੀ ਜਹੀ ਨਿਰਮਲ ਨੇ ਉੱਤਰ ਦਿੱਤਾ।

"ਮੈਨੂੰ ਤੇਰੀ ਹਰ ਸ਼ਰਤ ਮਨਜ਼ੂਰ ਹੈ?"

"ਪੀਣੀ ਬੰਦ ਕਰ ਦਿਓ?"

"ਮੈਂ ਸੱਚੇ ਦਿਲੋਂ ਵਾਅਦਾ ਕਰਦਾ ਹਾਂ!"

"ਮੈਂ ਜ਼ਰੂਰ ਆਵਾਂ ਗੀ!"

"ਧੰਨਵਾਦ ਨਿਰਮਲ ਤੇਰਾ!" ਅਮਰ ਦੀ ਜਾਨ ਵਿਚ ਜਾਨ ਆ ਗਈ।

ਭਾਬੀ ਅੰਦਰ ਜਾ ਚੁਕੀ ਸੀ, ਉਹਨੇ ਪਿਛੇ ਮੁੜ ਕੇ ਤਕਿਆ ਤਾਂ ਨਿਰਮਲ ਹੇਠਾਂ ਖਲੋਤੀ ਸੀ, ਉਹ ਚੀਕੀ।

"ਕੁੜੇ ਨਿਰਮਲ ਛੇਤੀ ਅੰਦਰ ਲੰਘ ਆ!" ਪਿਛੇ ਖਲੋਤੇ ਲੋਕਾਂ ਨੇ ਆਖਿਆ।

"ਪੱਕਾ ਵਾਅਦਾ ਏ ਨਾ?"

"ਤਾਂ ਹੋਰ ਐਵੇਂ? ਮੈਂ ਜ਼ਰੂਰ ਆਵਾਂ ਗੀ ਅਮਰ ਜੀ?" ਆਖਦੀ ਹੋਈ ਨਿਰਮਲ ਅੰਦਰ ਲੰਘ ਗਈ।

ਜਿੰਨਾ ਚਿਰ ਬਸ ਖਲੋਤੀ ਰਹੀ ਅਮਰ ਤੇ ਨਿਰਮਲ ਦੋਵੇਂ ਇਕ ਦੂਜੇ ਵਲ ਵੇਖਦੇ ਰਹੇ, ਵੇਖਦੇ ਰਹੇ!

ਬਸ ਦੀਆਂ ਸਵਾਰੀਆਂ ਪੂਰੀਆਂ ਹੋ ਗਈਆਂ ਕੰਡੈਕਟਰ ਨੇ ਘੰਟੀ ਵਜਾਈ, ਤੇ ਫ਼ੁਰੱਰ ਕਰ ਕੇ ਬਸ ਤੁਰ ਪਈ, ਅਮਰ ਨਿਰਮਲ ਵਲ ਤੇ ਨਿਰਮਲ ਅਮਰ ਵਲ ਵੇਖਦੇ ਰਹੇ।

ਬਸ ਚਲੀ ਗਈ, ਪਰ ਅਮਰ ਓਥੇ ਹੀ ਖਲੋਤਾ ਰਿਹਾ। ਕਿਸੇ ਸਵਾਰੀ ਦਾ ਅਮਰ ਨੂੰ ਮੋਢਾ ਵੱਜਾ ਤਾਂ ਉਸ ਨੂੰ ਹੋਸ਼ ਆਈ ਤੇ ਹੌਕਾ ਭਰ ਕੇ ਉਹ ਟੈਕਸੀ ਸਟੈਂਡ ਵਲ ਤੁਰ ਪਿਆ।

# ੧੮.

ਅਜ ਨਿਰਮਲ ਨੇ ਔਣਾ ਸੀ ।

ਅਮਰ ਬਾਰ ਬਾਰ ਘੜੀ ਵਲ ਵੇਖਦਾ ਸਾਢੇ ਗਿਆਰਾਂ ਵਜ ਚੁੱਕੇ ਸਨ, ਪਰ ਨਿਰਮਲ ਅਜੇ ਤਾਈਂ ਨਹੀਂ ਸੀ ਆਈ ।

ਰਾਤੀਂ ਉਹ ਬਹੁਤ ਦੇਰ ਤਕ ਬੇ-ਤਹਾਸ਼ਾ ਪੀਂਦਾ ਰਿਹਾ ਸੀ, ਤੇ ਸੋਫ਼ੇ ਉਤੇ ਹੀ ਟੇਢਾ ਹੋ ਕੇ ਸੌਂ ਗਿਆ ਸੀ ।

ਕਮਰੇ ਦੀ ਬੱਤੀ ਰਾਤ ਭਰ ਜਗਦੀ ਰਹੀ ਸੀ, ਮੇਜ਼ ਉਤੇ ਗਿਲਾਸ ਤੇ ਵਿਸਕੀ ਪਈ ਹੋਈ ਸੀ ਵਿਸਕੀ ਵਿਚ ਬੋਤਲ ਦਾ ਚੌਥਾ ਹਿੱਸਾ ਬਚਿਆ ਪਿਆ ਸੀ ਰਾਤੀਂ ਉਹ ਪੌਣੀ ਬੋਤਲ ਖ਼ਾਲੀ ਕਰ ਗਿਆ ਸੀ ।

ਕੁਝ ਸਿਗਰਟਾਂ ਦੇ ਟੋਟੇ ਐਸਟਰੇ ਵਿਚ ਬੁਝਾਣ ਦੀ ਬਜਾਏ ਧੁਖਦੇ ਧੁਖਦੇ ਹੀ ਦਰੀ ਉਤੇ ਸੁਟ ਛਡੇ ਸਨ ਤਿੰਨਾਂ ਚਹੁੰ ਥਾਵਾਂ ਤੋਂ ਦਰੀ ਵੀ ਸੜ ਗਈ ਸੀ, ਉਹਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋਇਆ ਉਹਨੇ ਸੋਚਿਆ ਕਿ ਜੇ ਕੋਈ ਸਿਗਰਟ ਦਾ ਟੋਟਾ ਸੋਫ਼ੇ ਉਤੇ ਜਾ ਪੈਂਦਾ ਤਾਂ ਉਹ ਜੀਉਂਦਾ ਨਾ ਉਠਦਾ, ਬਲਕਿ ਮਕਾਨ ਨੂੰ ਅੱਗ ਲਗ ਗਈ ਹੁੰਦੀ ।

"ਗਿਆਰਾਂ ਵਜੇ ਨਿਰਮਲ ਨੇ ਔਣਾ ਸੀ, ਤੇ ਮੈਂ ਉਹਦੇ ਨਾਲ ਸ਼ਰਾਬ ਨਾ ਪੀਣ ਦਾ ਵਾਇਦਾ ਕੀਤਾ ਹੋਇਆ ਏ ?" ਇਹ ਸੋਚਦਾ ਉਹ ਛਾਲ ਮਾਰ ਕੇ ਸੋਫ਼ੇ ਤੋਂ ਉਠਿਆ, ਵਿਸਕੀ ਦੀ ਬੋਤਲ ਅਲਮਾਰੀ ਵਿਚ ਰਖੀ ਗਿਲਾਸ ਤੇ ਸੋਢੇ ਦੀਆਂ ਬੋਤਲਾਂ ਚੁਕ ਕੇ ਲਾਂਭੇ ਕੀਤੀਆਂ ਤੇ ਕਾਹਲੀ ਕਾਹਲੀ ਕਮਰੇ ਨੂੰ ਸਾਫ਼ ਕੀਤਾ ਤਾਂ ਜੋ ਰਾਤ ਦਾ ਕੋਈ ਨਿਸ਼ਾਨ ਨਿਰਮਲ ਕੋਲ ਮੇਰੀ ਚੁਗਲੀ ਨਾ ਕਰ ਦਏ ।

ਪਰ ਨਿਰਮਲ ਅਜੇ ਨਹੀਂ ਸੀ ਆਈ ।

ਬਾਰਾਂ ਵਜ ਗਏ, ਅਮਰ ਨੇ ਨਿਰਮਲ ਦੀ ਉਡੀਕ ਵਿਚ ਰੋਟੀ ਵੀ ਨਾ ਖਾਧੀ, ਸੜਕ ਉਤੇ ਕਿਸੇ ਦੇ ਪੈਰਾਂ ਦਾ ਖੜਾਕ ਹੁੰਦਾ ਤਾਂ ਸਹੇ ਵਾਂਗ ਅਮਰ ਦੇ ਕੰਨ ਖੜੇ ਹੋ ਜਾਂਦੇ ਤੇ ਉਹ ਉਠ ਕੇ ਖਿੜਕੀ ਵਿਚੋਂ ਬਾਹਰ ਝਾਕਦਾ, ਕਈ ਮਰਦ-ਔਰਤਾਂ ਸੜਕ ਉਤੋਂ ਲੰਘ ਗਏ, ਪਰ ਨਿਰਮਲ ਨਾ ਆਈ ।

ਨਿਗਾਹਾਂ ਸੜਕ ਉਤੇ ਭਟਕ ਭਟਕ ਨਿਰਾਸ਼ ਪਰਤਣ ਲਗੀਆਂ, ਆਸਾਂ ਦੇ ਸਾਹ ਟੁੱਟਣ ਲਗੇ, ਹਰ ਰਾਹੀ ਦੇ ਪੈਰਾਂ ਦੀ ਬਿੜਕ ਤੇ ਸੀਨੇ ਦੀ ਧੜਕਨ ਤੇਜ਼ ਹੁੰਦੀ, ਜਦ ਉਹ ਪੈਰ ਅਗਾਂਹ ਲੰਘ ਜਾਂਦੇ ਤਾਂ ਧੜਕਨ ਡੁੱਬ ਜਾਂਦੀ, ਹਰ ਸਾਹ ਉਭਰ ਕੇ ਦਮ ਤੋੜ ਬਹਿੰਦਾ।

ਪਰ ਨਿਰਮਲ ਨਾ ਹੀ ਆਈ! ਨਿਰਮਲ ਨਾ ਹੀ ਆਈ!!

"ਕੀ ਨਿਰਮਲ ਨੇ ਮੇਰਾ ਦਿਲ ਰਖਣ ਲਈ ਹਾਂ ਕਰ ਦਿਤੀ ਸੀ? ਜਾਂ ਮੈਥੋਂ ਖਹਿੜਾ ਛੁਡਾਣ ਲਈ ਵਾਅਦਾ ਕਰ ਲਿਆ ਸੀ, ਜਾਂ ਮੈਨੂੰ ਤੜਫਾਨ ਲਈ ਉਹਨੇ ਅਜੇਹਾ ਕੀਤਾ ਸੀ, ਪਰ ਨਿਰਮਲ ਤਾਂ ਮਖੌਲ ਕਰਨਾ ਜਾਣਦੀ ਹੀ ਨਹੀਂ!" ਉਹਦਾ ਮਨ ਤਰ੍ਹਾਂ ਤਰ੍ਹਾਂ ਦੇ ਵਹਿਮਾਂ ਅੰਦਰ ਉਲਝ ਉਲਝ ਜਾਂਦਾ।

'ਹੋ ਸਕਦਾ ਏ ਕਿ ਭਾਬੀ ਬਿਮਲਾ ਨੇ ਹੀ ਨਿਰਮਲ ਨੂੰ ਰੋਕ ਦਿਤਾ ਹੋਵੇ ਜਾਂ ਨਿਰਮਲ ਸਮਾਜ ਤੋਂ ਡਰ ਗਈ ਹੋਵੇਗੀ, ਆਖ਼ਰ ਹੋਈ ਜੁ ਅਬਲਾ ਔਰਤ ਜ਼ਾਤ ਫਿਰ ਵਿਧਵਾ, ਲੋਕ-ਲਾਜ ਦਾ ਡਰ ਵੀ ਤਾਂ ਰਖਣਾ ਈ ਹੋਇਆ?"

ਘੜੀ ਆਪਣੀ ਚਾਲ ਅਨੁਸਾਰ ਤੁਰੀ ਜਾ ਰਹੀ ਸੀ, ਵਕਤ ਨੂੰ ਭਲਾ ਕੀਹਨੇ ਬੇੜੀਆਂ ਪਾਈਆਂ ਨੇ ਫਾਂਸੀ ਚੜ੍ਹਨ ਵਾਲੇ ਦੋਸ਼ੀ ਦੀ ਵੀ ਤਾਂ ਆਖ਼ਰੀ ਰਾਤ ਬੀਤ ਹੀ ਜਾਂਦੀ ਏ, ਅਮਰ ਦੇ ਵਕਤ ਨੂੰ ਫਿਰ ਭਲਾ ਕੌਣ ਰੋਕ ਸਕਦਾ ਸੀ, ਵਕਤ ਬੀਤਦਾ ਗਿਆ, ਬੀਤਦਾ ਗਿਆ।

ਘੜੀ ਨੇ ਦੋ ਵਜਾ ਦਿਤੇ।

ਆਸ ਦਾ ਆਖ਼ਰੀ ਸਾਹ ਵੀ ਹਿਚਕੀ ਲੈ ਕੇ ਟੁੱਟ ਗਿਆ।

"ਨਿਰਮਲ ਧੋਖਾ ਦੇ ਗਈ, ਉਹ ਹੁਣ ਕਦੇ ਵੀ ਨਹੀਂ ਆਵੇ ਗੀ!" ਉਹਦੇ ਅੰਦਰੋਂ ਯਕੀਨ ਜਿਹਾ ਉਭਰਿਆ।

ਉਹ ਕਮਰੇ ਅੰਦਰ ਬੇ-ਕਰਾਰੀ ਨਾਲ ਟਹਿਲਣ ਲੱਗ ਪਿਆ, ਟਹਿਲਦਿਆਂ ਟਹਿਲਦਿਆਂ ਅਲਮਾਰੀ ਅਗੇ ਅਮਰ ਦੇ ਪੈਰ ਰੁਕ ਗਏ, ਉਹਦੀ ਤੋਬਾ ਟੁਟਣ ਲਗੀ ਕੁਝ ਦੇਰ ਅਮਰ ਨੇ ਕੁਝ ਸੋਚਿਆ, ਫਿਰ ਅਲਮਾਰੀ ਖੋਲ੍ਹ ਕੇ ਬੋਤਲ ਕਢ ਲਈ।

"ਜ਼ਿੰਦਗੀ ਇਕ ਧੋਖਾ ਹੈ, ਫਰੇਬ ਹੈ ਮੇਰਾ ਇਸ ਲੰਮੀ ਚੌੜੀ ਦੁਨੀਆਂ ਅੰਦਰ ਕੋਈ ਵੀ ਨਹੀਂ ਮੈਂ ਜਮਾਂਦਰੂ ਹੀ ਬਦ ਕਿਸਮਤ ਹਾਂ ਮੈਨੂੰ ਮਾਂ ਦੀ ਮਮਤਾ ਨਾ ਮਿਲੀ, ਪਿਤਾ ਦਾ ਪਿਆਰ ਨਾ ਨਸੀਬ ਹੋਇਆ, ਭੈਣਾਂ ਭਰਾਵਾਂ ਦਾ ਸਨੇਹ ਨਾ ਪਰਾਪਤ ਹੋਇਆ, ਪ੍ਰੇਮਕਾ ਨਾ ਮਿਲੀ, ਵਹੁਟੀ ਦੀ ਥਾਂ ਚੁੜੇਲ ਪਲੇ ਪਈ, ਮਾਤਾ ਪਿਤਾ, ਭੈਣ ਭਰਾ, ਪ੍ਰੇਮਕਾ, ਵਹੁਟੀ ਸਭਨਾਂ ਦੇ ਥਾਂ ਇਹ ਵਿਸਕੀ ਹੀ ਹੈ। ਜਿਸ ਨੂੰ ਮੈਂ ਜਦ ਚਾਹਾਂ

ਹਾਸਲ ਕਰ ਸਕਦਾ ਹਾਂ, ਜਿਸ ਦੀ ਉਡੀਕ ਵਿਚ ਇੰਜ ਮੰਦਾ ਹਾਲ ਨਹੀਂ ਹੁੰਦਾ !" ਮਨ ਹੀ ਮਨ ਨਾਲ ਉਹ ਗਲਾਂ ਕਰੀ ਗਿਆ, ਕਰੀ ਗਿਆ ।

ਉਹਨੇ ਵਿਸਕੀ ਦੀ ਬੋਤਲ ਗਿਆਸ ਵਿਚ ਪੈੱਗ ਪਾਣ ਲਈ ਧੌਨੋਂ ਫੜੀ ਹੀ ਸੀ ਕਿ ਬਾਹਰ ਸੜਕ ਵਲੋਂ ਕਿਸੇ ਦੇ ਪੈਰਾਂ ਦਾ ਖੜਾਕ ਘਰ ਵਲ ਨੂੰ ਔਂਦਾ ਜਾਪਿਆ, ਅਮਰ ਨੇ ਤ੍ਰੱਬਕ ਕੇ ਗਿਲਾਸ ਤੇ ਬੋਤਲ ਅਲਮਾਰੀ ਵਿਚ ਬੰਦ ਕਰ ਦਿਤੇ ।

ਪਰ ਉਹ ਵੀ ਅਮਰ ਦਾ ਭੁਲੇਖਾ ਹੀ ਨਿਕਲਿਆ, ਉਹ ਵੀ ਘਰ ਵਲ ਨਹੀਂ ਸੀ ਆ ਰਿਹਾ, ਉਹ ਵੀ ਸੜਕੇ ਸੜਕ ਤੁਰਿਆ ਜਾ ਰਿਹਾ ਕੋਈ ਰਾਹੀ ਸੀ ।

ਉਹਨੇ ਸਿਗਰਟ ਲਾਇਆ ਤੇ ਕਮਰੇ ਵਿਚ ਟਹਿਲਣ ਲਗ ਪਿਆ, ਅਲਮਾਰੀ ਵਲ ਉਹ ਨਾ ਜਾ ਸਕਿਆ ।

ਘੜੀ ਵਿਚ ਪੌਣੇ ਤਿੰਨ ਵਜ ਗਏ, ਉਹ ਸੜਕ ਵਲ ਤਕਿਆ, ਸੜਕ ਉਤੇ ਕਿਧਰੇ ਨਿਰਮਲ ਦਾ ਨਾਂ ਨਿਸ਼ਾਨ ਵੀ ਨਾ ਦਿਸਿਆ ।

ਉਹ ਮੁੜ ਕਮਰੇ ਅੰਦਰ ਆ ਗਿਆ ਦਰਵਾਜ਼ੇ ਦੀ ਚਿਟਕਣੀ ਚਾੜ੍ਹ ਕੇ ਉਸਨੇ ਮੁੜ ਗਿਲਾਸ ਤੇ ਬੋਤਲ ਕਢ ਕੇ ਮੇਜ਼ ਉਤੇ ਰਖ ਲਏ ।

ਸੁਕੇ ਬੁਲ੍ਹਾਂ ਉਤੇ ਉਹਨੇ ਜੀਭ ਫੇਰੀ, ਲਲਚਾਈਆਂ ਨਜ਼ਰਾਂ ਨਾਲ ਬੋਤਲ ਨੂੰ ਤਕਿਆ, ਕਾਰਕ ਖੋਲ੍ਹਿਆ ਤੇ ਹਾਬੜ ਕੇ ਉਹਨੇ ਬੋਤਲ ਮੂੰਹ ਨੂੰ ਲਾ ਲਈ, ਪੰਜ ਸਤ ਤਕੜੇ ਘੁਟ ਭਰ ਕੇ ਅਮਰ ਨੇ ਬੋਤਲ ਮੇਜ਼ ਉਤੇ ਰਖ ਦਿਤੀ, ਤੇ ਕਮੀਜ਼ ਦੇ ਕਫ ਨਾਲ ਬੁਲ੍ਹ ਪੂੰਝਣ ਲਗ ਪਿਆ, ਉਹ ਉਸ ਸ਼ਰਾਬ ਵਿਚੋਂ ਅੱਧੀ ਪੀ ਚੁੱਕਾ ਸੀ ।

ਫਿਰ ਬੋਤਲ ਨੂੰ ਮੇਜ਼ ਉਤੇ ਰਖ ਕੇ ਉਹ ਪਾਣੀ ਦਾ ਜੱਗ ਭਰ ਲਿਆਇਆ, ਤੇ ਗਿਲਾਸ ਵਿਚ ਪੈਗ ਪਾ ਕੇ ਪਾਣੀ ਪਾਇਆ ਤੇ ਇਕ ਇਕ ਘੁਟ ਪੀਣ ਲਗਾ, ਪਰ ਨਸ਼ਈ ਉਹ ਪਹਿਲੀ ਪੀਤੀ ਨਾਲ ਹੀ ਹੋ ਗਿਆ ਸੀ ।

ਬੋਤਲ ਨੂੰ ਹਿਲਾ ਹਿਲਾ ਕੇ ਉਹਨੇ ਆਖ਼ਰੀ ਪੈਗ ਵਿਚ ਆਖ਼ਰੀ ਤੁਪਕੇ ਤਕ ਪਾ ਲਈ, ਬੋਤਲ ਵਿਚ ਫੂਕ ਮਾਰ ਕੇ ਬੋਤਲ ਉਹਨੇ ਮੇਜ਼ ਦੇ ਪਾਵੇ ਲਾਗੇ ਰਖ ਦਿਤੀ, ਗਿਲਾਸ ਵਿਚ ਪਾਣੀ ਪਾਇਆ ਤੇ ਗਿਲਾਸ ਅਜੇ ਉਹਨੇ ਚੁਕਿਆ ਹੀ ਸੀ ਕਿਸੇ ਨੇ ਬਾਹਰੋਂ ਦਰਵਾਜ਼ਾ ਠਕੋਰਿਆ ।

ਉਹਦਾ ਦਿਲ ਧੜਕਿਆ, ਉਹਨੇ ਸੋਚਿਆ ਕਿ ਬੋਤਲ ਤੇ ਗਿਲਾਸ ਲੁਕੋ ਦਿਆਂ, ਪਰ ਘੜੀ ਸਾਢੇ ਤਿੰਨ ਵਜਾ ਰਹੀ ਸੀ, ਉਹਦੇ ਅੰਦਰੋਂ ਆਵਾਜ਼ ਆਈ ਕਿ ਨਿਰਮਲ ਤਾਂ ਇਹ ਹੋ ਨਹੀਂ ਸਕਦੀ, ਇਹ ਕੋਈ ਹੋਰ ਹੋਵੇਗਾ । ਬੇ-ਦਿਲੀ ਜਹੀ ਨਾਲ ਅਮਰ ਨੇ ਉਠ ਕੇ ਦਰਵਾਜ਼ਾ ਖੋਲ੍ਹ ਦਿਤਾ ।

ਦਰਵਾਜ਼ੇ ਅਗੇ ਚਿੱਟੀ ਧੋਤੀ ਬੱਗੀ ਨਿਰਮਲ ਖਲੋਤੀ ਸੀ।

"ਹੈਂ...ਈਂ...ਤੂੰ ਨਿਰਮਲ ?" ਅਮਰ ਘਬਰਾ ਗਿਆ ਉਹਦੇ ਬੋਲ ਲੜਖੜਾ ਗਏ।

"ਹਾਂ ਜੀ ਮੁਆਫ ਕਰਨਾ ਮੈਨੂੰ ਦੇਰ ਹੋ ਗਈ!" ਆਖਦੀ ਹੋਈ ਨਿਰਮਲ ਅਗਾਂਹ ਵਧੀ।

ਅਮਰ ਇਕ ਪਾਸੇ ਹੋ ਗਿਆ, ਨਿਰਮਲ ਅੰਦਰ ਲੰਘ ਗਈ, ਪੈਂਦੀ ਸਟੇ ਨਿਰਮਲ ਦੀ ਨਜ਼ਰ ਮੇਜ਼ ਤੇ ਪਏ ਗਿਲਾਸ ਤੇ ਜਗ ਉਤੇ ਪਈ, ਓਥੋਂ ਹੁੰਦੀ ਮੇਜ਼ ਦੇ ਪਾਵੇ ਲਾਗੇ ਖ਼ਾਲੀ ਪਈ ਹੋਈ ਵਿਸਕੀ ਦੀ ਬੋਤਲ ਤੇ ਪਈ, ਤੇ ਫਿਰ ਨਿਰਮਲ ਨੇ ਅਮਰ ਵਲ ਤਕਿਆ, ਅਗੋਂ ਅਮਰ ਇਕ ਦੋਸ਼ੀ ਵਾਂਗ ਸਿਰ ਨੀਵਾਂ ਪਾਈ ਖਲੋਤਾ ਰਿਹਾ। ਨਿਰਮਲ ਮੂੰਹੋਂ ਕੁਝ ਨਾ ਬੋਲੀ, ਅਮਰ ਵਲ ਇਕ ਟੱਕ ਵੇਖਦੀ ਰਹੀ।

ਨਿਰਮਲ ਨੂੰ ਉਸ ਤਰ੍ਹਾਂ ਵੇਖ ਕੇ ਅਮਰ ਦੀ ਰੂਹ ਨੂੰ ਕਾਂਬਾ ਛਿੜ ਪਿਆ, ਉਹਨੂੰ ਆਪਣੇ ਗੁਨਾਹ ਦਾ ਅਨਭਵ ਹੋ ਗਿਆ, ਪਰ ਉਹ ਬੋਲ ਕੁਝ ਵੀ ਨਾ ਸਕਿਆ।

ਕੁਝ ਦੇਰ ਦੋਵੇਂ ਏਦਾਂ ਹੀ ਖਲੋਤੇ ਰਹੇ, ਆਖ਼ਰ ਨਿਰਮਲ ਨੀਵੀਂ ਪਾ ਕੇ ਦਰਵਾਜ਼ੇ ਵਲ ਨੂੰ ਵਧੀ।

ਅਮਰ ਨਿਰਨਲ ਨੂੰ ਜਾਂਦੀ ਵੇਖ ਕੇ ਤ੍ਰਭੱਕ ਪਿਆ, ਉਹ ਝੱਟ ਛੜੱਪਾ ਮਾਰ ਕੇ ਦਰਵਾਜ਼ੇ ਅਗੇ ਖਲੋ ਗਿਆ।

"ਜਾ ਰਹੀ ਏਂ ਨਿਰਮਲ ?" ਅਮਰ ਨੇ ਰਾਹ ਰੋਕ ਲਿਆ ਸੀ।

"ਅਗੋਂ ਹਟ ਜਾਵੋ ਮੈਨੂੰ ਜਾਣ ਦਿਓ!" ਨਿਰਮਲ ਹੌਲੀ ਦੇਣੀ ਬੋਲੀ।

"ਮੈਂ ਤੈਨੂੰ ਨਹੀਂ ਜਾਣ ਦਿਆਂ ਗਾ!"

"ਪਰ ਤੁਸੀਂ ਮੈਨੂੰ ਰੋਕ ਵੀ ਨਹੀਂ ਸਕਦੇ!"

"ਮੈਂ ਤਾਂ ਰੋਕ ਨਹੀਂ ਸਕਦਾ, ਪਰ ਤੂੰ ਏਥੋਂ ਹੁਣ ਜਾ ਨਹੀਂ ਸਕੇਂ ਗੀ!"

"ਇਹ ਕੋਈ ਨਾਦਰ ਸ਼ਾਹੀ ਹੁਕਮ ਹੈ ?"

"ਹੁਕਮ ਤਾਂ ਨਹੀਂ, ਮੇਰਾ ਵਿਸ਼ਵਾਸ਼ ਆਖ ਰਿਹਾ ਏ!"

"ਤੁਸਾਂ ਮੇਰਾ ਵਿਸ਼ਵਾਸ਼ ਤੋੜ ਛਡਿਆ ਏ!"

"ਮੈਂ ਜਾਣਦਾ ਹਾਂ ਪਰ ਫਿਰ ਵੀ ਤੈਥੋਂ ਜਾ ਨਹੀਂ ਹੋਣਾ ਨਿਰਮਲ!"

"ਤੁਸੀਂ ਮੇਰਾ ਰਾਹ ਨਾ ਰੋਕੋ ਜੀ!" ਨਿਰਮਲ ਨੇ ਤਲਖ਼ ਲਹਿਜੇ ਵਿਚ ਕਿਹਾ—

"ਮੈਂ ਤੇਰਾ ਰਾਹ ਨਹੀਂ ਰੋਕਾਂ ਗਾ ਨਿਰਮਲ ਪਰ ਤੂੰ ਏਦਾਂ ਨਾ ਜਾਹ ਮੇਰੀ ਗੱਲ ਸੁਣ ਕੇ ਚਲੀ ਜਾਵੀਂ!"

"ਤੁਸੀਂ ਆਪਣੇ ਵਾਅਦੇ ਉਤੇ ਜਦ ਕਾਇਮ ਨਹੀਂ ਰਹੇ ਤਾਂ ਮੈਂ ਤੁਹਾਡੀ ਗਲ ਕੀ ਸੁਣਾਂ ?"

"ਮੈਂ ਕਮਜ਼ੋਰੀਆਂ ਦਾ ਪੁਤਲਾ ਹਾਂ, ਮੈਂ ਕਦੇ ਦੇਵਤਾ ਹੋਣ ਦਾ ਦਾਅਵਾ ਨਹੀਂ ਕੀਤਾ !" ਅਮਰ ਦੀਆਂ ਅੱਖਾਂ ਛਲਕ ਪਈਆਂ ।

"ਫਿਰ ਏਥੇ ਮੇਰੀ ਕੀ ਲੋੜ ਸੀ ?"

"ਜੋ ਮਰਜ਼ੀ ਏ ਪਈ ਆਖ ਪਰ ਮੈਂ ਤੈਨੂੰ ਏਦਾਂ ਜਾਣ ਨਹੀਂ ਦਿਆਂ ਗਾ ਤੈਨੂੰ ਮੇਰੀ ਗਲ ਸੁਣਨੀ ਪਵੇ ਗੀ ਨਿਰਮਲ !" ਹੰਝੂ ਅਮਰ ਦੀਆਂ ਗੱਲ੍ਹਾਂ ਤੇ ਆ ਗਏ ਸਨ ।

"ਵੇਖੋ ਜੀ ਮੈਂ ਇਕ ਵਿਧਵਾ ਇਸਤਰੀ ਹਾਂ, ਤੇ ਤੁਸੀਂ ਜਜ਼ਬਾਤੀ ਹੋ ਰਹੇ ਓ, ਤੁਹਾਡਾ ਦਿਮਾਗ਼ ਠੀਕ ਨਹੀਂ !"

"ਮੈਂ ਜੋ ਵੀ ਹਾਂ ਉਹ ਹਾਂ ਹੀ, ਪਰ ਤੈਨੂੰ ਮੈਥੋਂ ਡਰਨ ਦੀ ਲੋੜ ਨਹੀਂ ਤੂੰ ਯਕੀਨ ਕਰ ਕਿ ਮੈਂ ਤੈਨੂੰ ਹਥ ਤਕ ਨਹੀਂ ਲਾਵਾਂਗਾ, ਪਰ ਗਲਾਂ ਕਰਨ ਬਿਨਾਂ ਤੈਨੂੰ ਜਾਣ ਨਹੀਂ ਦੇਣਾ ਮੈਂ !" ਅਮਰ ਕੁਰਲਾਇਆ ।

"ਆਖ਼ਰ ਤੁਸੀਂ ਕੀ ਆਖਣਾ ਚਾਹੁੰਦੇ ਓ ?" ਨਿਰਮਲ ਮਜਬੂਰ ਜਹੀ ਹੋ ਗਈ ।

"ਪਹਿਲਾਂ ਬੈਠ ਜਾ !" ਅਮਰ ਨੇ ਸੋਫੇ ਵਲ ਇਸ਼ਾਰਾ ਕਰਦਿਆਂ ਕਿਹਾ ।

"ਮੈਂ ਖੜੀ ਹੀ ਚੰਗੀ ਆਂ ਤੁਸੀਂ ਗਲ ਕਰੋ !"

"ਚੰਗਾ ਮੈਨੂੰ ਇਕ ਸਿਗਰਟ ਦੇਹ ਫਿਰ !"

ਨਿਰਮਲ ਨੇ ਮੇਜ਼ ਤੋਂ ਸਿਗਰਟ ਤੇ ਮਾਚਿਸ ਚੁਕ ਕੇ ਅਮਰ ਨੂੰ ਦਿਤੇ ਅਮਰ ਨੇ ਓਥੇ ਖਲੋਤਿਆਂ ਹੀ ਸਿਗਰਟ ਲਾਇਆ ।

"ਹਾਂ ਜੀ ਕੀ ਗਲ ਐ ?"

"ਮੈਂ ਤੈਨੂੰ ਉਡੀਕ ਉਡੀਕ ਕੇ ਥੱਕ ਗਿਆ ਸਾਂ !" ਅਮਰ ਨੇ ਵਜ੍ਹਾ ਦਸੀ ।

"ਕੀ ਤੁਸੀਂ ਇਹ ਜ਼ਾਹਰ ਕਰਨਾ ਚਾਹੁੰਦੇ ਓ ਕਿ ਜ਼ਿੰਦਗੀ ਦੀ ਜ਼ਰਾ ਜਿੰਨੀ ਹਕੀਕਤ ਨੂੰ ਵੀ ਝੱਲ ਨਹੀਂ ਸਕਦੇ ?"

"ਤੂੰ ਜੋ ਮਰਜ਼ੀ ਏ ਪਈ ਸਮਝ ਨਿਰਮਲ, ਮੈਂ ਬਾਰ ਬਾਰ ਆਖ ਚੁੱਕਾ ਹਾਂ ਕਿ ਮੈਂ ਆਦਮੀ ਹਾਂ ਦੇਵਤਾ ਨਹੀਂ ਮੇਰੇ ਵਿਚ ਬਿ-ਓੜਕ ਕਮਜ਼ੋਰੀਆਂ ਹਨ, ਹਾਲਾਤ ਨੇ ਮੈਨੂੰ ਏਦਾਂ ਦਾ ਬਣਾ ਛਡਿਆ ਏ ।"

"ਜੇ ਮੇਰੀ ਉਡੀਕ ਨਹੀਂ ਸੀ ਕਰ ਸਕਦੇ ਤਾਂ ਬੁਲਾਇਆ ਹੀ ਕਾਹਨੂੰ ਸੀ ?"

"ਪਰ ਉਡੀਕ ਦੀ ਵੀ ਹੋਈ ਹੱਦ ਹੁੰਦੀ ਏ, ਨਿਰਮਲ ਹਰ ਗਲ ਦੀ ਕੋਈ ਹੱਦ ਹੁੰਦੀ ਏ, ਤੇ ਮੇਰੀ ਜ਼ਿੰਦਗੀ ਦੀ ਵੀ ਕਈ ਹੱਦ ਏ !"

"ਇਹ ਸਭ ਗ਼ਲਤ ਹੈ, ਲੰਗੜੇ ਬਹਾਨੇ ਨੇ, ਤੁਸਾਂ ਜ਼ਿੰਦਗੀ ਨੂੰ ਸੁਲਝਾਣ ਦੀ ਕੋਸ਼ਿਸ਼ ਹੀ ਕਦੋਂ ਕੀਤੀ ਏ, ਤੁਸਾਂ ਹਰ ਮਸਲਾ ਤਾਕਤ ਨਾਲ ਹੱਲ ਕਰਨਾ ਚਾਹਿਆ ਜਦੋਂ ਤਾਕਤ ਨਾ ਰਹੀ ਤਾਂ ਜ਼ਿੰਦਗੀ ਤੋਂ ਭਗੌੜੇ ਹੋ ਗਏ, ਜੇ ਸ਼ਰਾਬ ਹੀ ਗ਼ਮਾਂ ਨੂੰ ਭੁਲਾਣ ਦਾ ਵਸੀਲਾ ਏ ਤਾਂ ਇਹ ਦਸੋ ਕਿ ਮੂਰਖ ਬੰਦਿਆਂ ਦੇ ਪਲੇ ਪਈਆਂ ਹੋਈਆਂ, ਤੇ ਵਿਧਵਾ ਇਸਤਰੀਆਂ ਕਿਥੇ ਜਾਣ, ਦੁਨੀਆਂ ਦੇ ਲਖਾਂ ਦੁਖੀ ਬੰਦੇ ਜੀਹਨਾ ਕੋਲ ਸ਼ਰਾਬ ਪੀਣ ਦੀ ਸਮਰੱਥਾ ਨਹੀਂ ਏਂ ਉਹ ਕਿਹੜੇ ਕਿਹੜ ਖੂਹਾਂ ਵਿਚ ਜਾ ਜਾ ਕੇ ਛਾਲਾਂ ਮਾਰਨ ?" ਨਿਰਮਲ ਦੀਆਂ ਗਲਾਂ ਵਿਚ ਫਿਟਕਾਰ ਸੀ।

"ਤੇ ਤੂੰ ਹੁਣ ਇਸ ਲਈ ਜਾਣਾ ਚਾਹੁੰਦੀ ਏਂ ਕਿ ਮੈਂ ਸੰਭਲ ਹੀ ਨਾ ਸਕਾਂ, ਜ਼ਿੰਦਗੀ ਭਰ ਭਟਕਦਾ ਹੀ ਰਹਾਂ ?" ਅਮਰ ਨੇ ਏਦਾਂ ਕਿਹਾ, ਕਿ ਨਿਰਮਲ ਦਾ ਦਿਲ ਭਰ ਆਇਆ।

"ਜੇ ਤੁਸੀਂ ਖ਼ੁਦ ਹੀ ਜ਼ਿੰਦਗੀ ਨੂੰ ਸੁਧਾਰਨਾ ਨਹੀਂ ਚਾਹੁੰਦੇ ਤਾਂ ਮੈਂ ਇਕ ਗ਼ਰੀਬਣੀ ਵਿਧਵਾ ਭਲਾ ਕੀ ਕਰ ਸਕਦੀ ਆਂ, ਕੀ ਤੁਸੀਂ ਆਪਣੇ ਹੀ ਗ਼ਮ ਨੂੰ ਸਭ ਦੁਨੀਆਂ ਦੇ ਗ਼ਮਾਂ ਨਾਲੋਂ ਵੱਡਾ ਖ਼ਿਆਲ ਕਰੀ ਬੈਠੇ ਓ ? ਜੇ ਤੁਸੀਂ ਭਗਵਤ ਗੀਤਾ ਦਾ ਸਹਾਰਾ ਲੈ ਕੇ ਪ੍ਰਮਾਤਮਾਂ ਨਾਲ ਲਿਵ ਲਾ ਲੈਂਦੇ ਤਾਂ ਤੁਹਾਡੇ ਮਨ ਨੂੰ ਸ਼ਾਂਤੀ ਮਿਲ ਜਾਂਦੀ ਕੀ ਸ਼ਰਾਬ ਬਿਨਾਂ ਤੁਹਾਨੂੰ ਹੋਰ ਕੋਈ ਜ਼ਿੰਦਗੀ ਦਾ ਸਹਾਰਾ ਹੀ ਨਾ ਮਿਲ ਸਕਿਆ ?"

"ਮੇਰੇ ਕੋਲ ਭਗਵਤ ਗੀਤਾ ਕਿਥੋਂ ਆਈ ?" ਅਮਰ ਦਾ ਗਚ ਭਰ ਆਇਆ।

"ਤੁਸੀਂ ਸੈਂਕੜੇ ਰੁਪਿਆਂ ਦੀ ਸ਼ਰਾਬ ਤਾਂ ਪੀ ਸਕਦੇ ਓ, ਪਰ ਦਸਾਂ ਬਾਰ੍ਹਾਂ ਆਨਿਆਂ ਦੀ ਗੀਤਾ ਨਹੀਂ ਖ਼ਰੀਦੀ ਜਾਂਦੀ ?"

"ਠੀਕ ਆਖਦੀ ਏਂ ਤੂੰ, ਪਰ ਗਧੇ ਉਤੇ ਜੇ ਕਿਤਾਬਾਂ ਲਦ ਦਿਤੀਆਂ ਜਾਣ ਤਾਂ ਉਹ ਆਲਮ ਨਹੀਂ ਬਣ ਸਕਦਾ।

ਨਿਰਮਲ ਲਾ ਜਵਾਬ ਹੋ ਗਈ, ਕੁਝ ਦੇਰ ਸੋਚਣ ਤੋਂ ਬਾਦ ਉਹ ਬੋਲੀ।

"ਆਖ਼ਰ ਤੁਸੀਂ ਕਹਿਣਾ ਕੀ ਚਾਹੁੰਦੇ ਓ ?"

"ਮੈਂ ਆਖਦਾ ਹਾਂ ਕਿ ਉਥੇ ਸੋਫ਼ੇ ਉਤੇ ਬਹਿ ਜਾ ਚੰਗੇ ਲੋਕੀ ਖੜੇ ਹੋ ਕੇ ਜ਼ਿੰਦਗੀ ਦੇ ਮਸਲੇ ਹਲ ਨਹੀਂ ਕੀਤਾ ਕਰਦੇ !"

ਮਜਬੂਰਨ ਨਿਰਮਲ ਸੋਫ਼ੇ ਉਤੇ ਬਹਿ ਗਈ, ਅਮਰ ਨਿਰਮਲ ਦੇ ਸਾਹਮਣੇ ਬਹਿ ਕੇ ਨਿਰਮਲ ਨੂੰ ਪਿਆਰ ਭਰੀਆਂ ਅੱਖਾਂ ਨਾਲ ਵੇਖਣ ਲਗ ਪਿਆ, ਨਿਰਮਲ ਉਹਦੀਆਂ ਨਜ਼ਰਾਂ ਦੀ ਝਾਲ ਨਾ ਝੱਲ ਸਕੀ, ਉਹਨੇ ਨੀਵੀਂ ਪਾ ਲਈ।

"ਕੀ ਤੇਰੀ ਭਗਵਤ ਗੀਤਾ ਵਿਚ ਇਹ ਵੀ ਲਿਖਿਆ ਹੋਇਆ ਏ ਕਿ ਗਿਰੇ ਹੋਏ ਬੰਦੇ ਨਾਲ ਏਨੀ ਨਫ਼ਰਤ ਕਰੋ ਕਿ ਉਹ ਬੰਦਾ ਬਰਦਾਸ਼ਤ ਵੀ ਨਾ ਕਰ ਸਕੇ ?"

"ਨਹੀਂ !"

"ਕੀ ਭਗਵਾਨ ਕ੍ਰਿਸ਼ਨ ਨੇ ਗੀਤਾ ਵਿਚ ਇਹ ਫੁਰਮਾਇਆ ਏ ਕਿ ਬੁਰੇ ਆਦਮੀ ਨੂੰ ਚੰਗਾ ਆਦਮੀ ਨਾ ਬਣਾਵੇ ।"

"ਨਹੀਂ !" ਨਿਰਮਲ ਨੂੰ ਕੋਈ ਉਤਰ ਨਾ ਔਹੜਿਆ ।

"ਤੇ ਤੂੰ ਨੱਸਣ ਨੂੰ ਰੱਸੇ ਤੁੜੌਂਦੀ ਸੈਂ...ਹੈਂ...?"

"ਪਰ ਤੁਸਾਂ ਸ਼ਰਾਬ ਨਾ ਪੀਣ ਦਾ ਵਾਅਦਾ ਕਰਕੇ ਤੋੜਿਆ ਈ ਕਿਉਂ ?"

"ਮੈਂ ਮੰਨਦਾ ਹਾਂ, ਪਰ ਤੂੰ ਇਹ ਕਿਉਂ ਨਾ ਸੋਚਿਆ ਕਿ ਤੇਰੀ ਉਡੀਕ ਵਿਚ ਮੇਰਾ ਹਾਲ ਕੀ ਹੋਇਆ ਹੋਊ ਤੇਰੀ ਉਡੀਕ ਮੇਰੇ ਲਈ ਮੌਤ ਤੋਂ ਵੀ ਵਧੇਰੇ ਭਿਆਨਕ ਸੀ ?"

"ਉਡੀਕ ਮੌਤ ਵਰਗੀ ਭਿਆਨਕ ਹੋਵੇ ਗੀ, ਪਰ ਜ਼ਿੰਦਗੀ ਤਾਂ ਆਖ਼ਰ ਹੈ ਨਾ, ਬੁਰਿਓਂ ਭਲਿਓਂ ਜੀਣਾ ਤਾਂ ਪੈਂਦਾ ਈ ਹੈ ?"

"ਨਿਰਮਲ ਤੂੰ ਸਿਆਣੀ ਬਿਆਣੀ ਹੋ ਕੇ ਇਹ ਕਿਉਂ ਭੁਲ ਗਈ ਏਂ ਕਿ ਮੈਨੂੰ ਜ਼ਮਾਨੇ ਨੇ ਐਸੇ ਫੱਟ ਲਾਏ ਹਨ ਜੀਹਨਾ ਦੀਆਂ ਚੀਸਾਂ ਨੇ ਮੈਨੂੰ ਕਦੇ ਇਹ ਸੋਚਣ ਹੀ ਨਹੀਂ ਦਿਤਾ ਕਿ ਇਨ੍ਹਾਂ ਫਟਾਂ ਦੀ ਕੋਈ ਮਲ੍ਹਮ ਪੱਟੀ ਵੀ ਕਰ ਸਕਦਾ ਹੈ !"

' ਤੁਸਾਂ ਕਦੇ ਜ਼ਖ਼ਮਾਂ ਨੂੰ ਭਰਨ ਦਾ ਮੌਕਾ ਵੀ ਦਿਤਾ ਹੈ ?"

"ਜੇ ਤੂੰ ਵਾਅਦਾ ਕਰੇਂ ਕਿ ਮੈਂ ਇਨ੍ਹਾਂ ਜ਼ਖ਼ਮਾਂ ਦੀ ਮਲ੍ਹਮ ਪੱਟੀ ਕਰਾਂ ਗੀ, ਤਾਂ ਅਜ ਤੋਂ ਮੇਰੇ ਵਾਸਤੇ ਸ਼ਰਾਬ ਗਊ ਦੀ ਰੱਤ, ਜੇ ਤੂੰ ਮੈਨੂੰ ਹਨੇਰਿਆਂ ਵਿਚੋਂ ਧਰੀਕਣ ਦਾ ਇਕਰਾਰ ਕਰੇ ਤਾਂ ਮੈਂ ਈਸ਼ਵਰ ਨੂੰ ਜ਼ਾਮਿਨ ਰਖ ਕੇ ਕਸਮ ਖਾਂਦਾ ਹਾਂ ਕਿ ਸਾਰੀ ਉਮਰ ਤੇਰੀ ਹੁਕਮ ਅਦੂਲੀ ਨਹੀਂ ਕਰਾਂ ਗਾ !" ਅਮਰ ਦੇ ਬੋਲਾਂ ਵਿਚ ਦਰਿੜਤਾ ਸੀ ।

"ਪਰ ਮੇਰੇ ਕੋਲ ਸਮਾਂ ਕਿਥੋਂ ਹੈ ?"

"ਤਾਂ ਫਿਰ ਉਪਦੇਸ਼ ਨਾ ਝਾੜ ਪਈ ਇਹ ਮੈਂ ਬਥੇਰੇ ਪੜ੍ਹੇ ਤੇ ਸੁਣੇ ਹੋਏ ਨੇ, ਤੂੰ ਗੀਤਾ ਦਾ ਆਸਰਾ ਲੈ ਲਿਆ ਤੇ ਮੈਂ ਸ਼ਰਾਬ ਦਾ ਆਸਰਾ ਲੈ ਲਿਆ, ਪਰ ਇਨ੍ਹਾਂ ਸਹਾਰਿਆਂ ਨਾਲੋਂ ਜ਼ਿੰਦਗੀ ਨੂੰ ਜ਼ਿੰਦਗੀ ਦਾ ਸਹਾਰਾ ਵਧੇਰੇ ਚੰਗਾ ਰਹਿੰਦਾ ਏ । ਅਸੀਂ ਦੋਵੇਂ ਬੇ-ਆਸਰੇ ਹਾਂ, ਤੈਨੂੰ ਵੀ ਸਹਾਰੇ ਦੀ ਲੋੜ ਹੈ, ਮੈਨੂੰ ਵੀ ਸਹਾਰੇ ਦੀ ਤਲਾਸ਼ ਹੈ !" ਸ਼ਰਾਬ ਨੇ ਅਮਰ ਦੇ ਜ਼ਿਹਨ ਨੂੰ ਤਿਖਿਆਂ ਕਰ ਛਡਿਆ ਸੀ ।

"ਤੁਹਾਨੂੰ ਖ਼ੁਦ ਸੰਭਲਨਾ ਪਵੇ ਗਾ !"

"ਫਿਰ ਤਾਂ ਅਸੀਂ ਸੰਭਲੇ ਹੀ ਹੋਏ ਆਂ, ਤੂੰ ਗੀਤਾ ਪੜ੍ਹੀ ਜਾਹ, ਤੇ ਮੈਂ ਸ਼ਰਾਬ ਪੀਂਦਾ ਰਹਾਂ, ਆਪਾਂ ਜੀਉਂਦੇ ਰਹਾਂ ਗੇ, ਸਾਹ ਚਲਦੇ ਹੀ ਰਹਿਣ ਗੇ।"

"ਫੇਰ ਓਹੋ ਹੀ ਗਲਾਂ ?"

"ਨਾ ਫਿਰ ਹੋ ਵੀ ਕੀ ਸਕਦਾ ਏ, ਤੂੰ ਸੰਤਣੀਆਂ ਹੋ ਗਈ ਏਂ, ਤੂੰ ਸ਼ਰਾਬ ਨਹੀਂ ਪੀ ਸਕਦੀ, ਤੇ ਮੈਂ ਗਧਾ ਹਾਂ, ਮੈਥੋਂ ਗੀਤਾ ਨਹੀਂ ਪੜ੍ਹੀ ਜਾਣੀ, ਮੈਂ ਬਦਨਾਮ ਹੋ ਚੁਕਾ ਹਾਂ, ਮੇਰੀ ਬਦਨਾਮੀ ਤੇਰੇ ਉਪਦੇਸ਼ਾਂ ਨਾਲ ਧੋਤੀ ਨਹੀਂ ਜਾ ਸਕਦੀ, ਮੈਨੂੰ ਸਿਰਫ ਸਹਾਰੇ ਦੀ ਲੋੜ ਹੈ, ਸੰਭਲਿਆ ਕਿਸੇ ਦੇ ਵਾਸਤੇ ਜਾਂਦਾ ਏ, ਜੋ ਕੋਈ ਹੈ ਹੀ ਨਹੀਂ। ਤਾਂ ਮੈਂ ਕੀਹਦੇ ਆਸਰੇ ਸੰਭਲਾਂ, ਮੈਂ ਮਜਬੂਰ ਹਾਂ ਨਿਰਮਲ,ਮੈਂ ਤੈਨੂੰ ਕਿਵੇਂ ਦਸਾਂ ਕਿ ਸੀਨੇ ਤੇ ਕਿਤਨੇ ਦਾਗ਼ ਨੇ ?"

"ਤੁਸੀਂ ਦੂਜਾ ਵਿਆਹ ਕਰਾ ਲਵੋ, ਮੈਂ ਓਦੋਂ ਵੀ ਕਿਹਾ ਸੀ !"

"ਪਰ ਤੇਰੇ ਕਹਿਣ ਨਾਲ ਮੇਰਾ ਵਿਆਹ ਹੋ ਤਾਂ ਨਹੀਂ ਨਾ ਗਿਆ ? ਜੋ ਹੈਂਦਾਂ ਸੋਚਿਆਂ ਜਾਂ ਉਪਦੇਸ਼ ਦਿਤਿਆਂ ਹੀ ਮੇਰੀ ਜ਼ਿੰਦਗੀ ਸੁਧਰ ਸਕਦੀ ਹੈ ਤਾਂ ਚੰਗਾ, ਵੇਖਦੀ ਰਹਿ ਪਰ੍ਹਾਂ ਬੈਠੀ ਹੋਈ ਤਮਾਸ਼ਾ......ਤੈਨੂੰ ਯਾਦ ਏ ਨਾ ? ਕਿ ਕਦੇ ਤੂੰ ਹੀ ਗਿਲਾਸ ਵਿਚ ਦੁੱਧ ਲੈ ਕੇ ਆਈ ਸੈਂ ਤੇ ਬੜੇ ਪਿਆਰ ਨਾਲ ਮੈਂ ਪੀ ਲਿਆ ਸੀ, ਅਜ ਦੁਧ ਹੈ ਨਹੀਂ, ਉਹ ਮੇਜ਼ ਉਤੇ ਗਿਲਾਸ ਪਿਆ ਹੋਇਆ ਏ, ਉਸ ਵਿਚ ਸ਼ਰਾਬ ਜਾਂ ਜ਼ਹਿਰ ਜੋ ਵੀ ਹੈ ਉਹ ਗਿਲਾਸ ਚੁਕ ਕੇ ਮੈਨੂੰ ਦੇ ਦੇਹ !"

"ਇਹ ਜ਼ਲੀਲ ਕੰਮ ਮੈਂ ਨਹੀਂ ਕਰ ਸਕਦੀ !" ਨਿਰਮਲ ਨੇ ਗੁਸੇ ਨਾਲ ਕਿਹਾ—

"ਦੁੱਧ ਦਾ ਗਿਲਾਸ ਤਾਂ ਪਿਲਾ ਸਕਦੀ ਏ ਨਾ !"

"ਉਹ ਵੀ ਹੁਣ ਕਿਵੇਂ ਪਿਲਾ ਸਕਦੀ ਹਾਂ ?"

"ਫਿਰ ਤੂੰ ਕਰ ਕੀ ਸਕਦੀ ਏਂ ?"

"ਮੈਂ ਤੁਹਾਨੂੰ ਰਾਹ ਜ਼ਰੂਰ ਦਸ ਸਕਦੀ ਹਾਂ !"

"ਸਭ ਬਕਵਾਸ ਹੈ, ਤੂੰ ਮੇਰੇ ਜ਼ਖ਼ਮਾਂ ਉਤੇ ਫੈਹੇ ਰਖਣ ਨਹੀਂ ਆਈ ਏਂ, ਬਲਕਿ ਲੂਣ ਛਿੜਕਣ ਆਈ ਏਂ, ਮੇਰੀ ਬਰਬਾਦ ਜ਼ਿੰਦਗੀ ਦਾ ਤਮਾਸ਼ਾ ਵੇਖਣ ਆਈ ਏਂ, ਤੂੰ ਵੀ ਸਹੁਰੀਏ ਇਕ ਫਰੇਬ ਹੈਂ, ਧੋਖਾ ਹੈਂ, ਮਿਠੀਆਂ ਗੱਲਾਂ ਦੀ ਆੜ ਓਹਲੇ ਖਲੋ ਕੇ ਮੇਰਾ ਮਜ਼ਾਕ ਉਡਾਣਾ ਚਾਹੁੰਦੀ ਏਂ, ਤੇਰੇ ਵਿਚ ਤੇ ਹੋਰਨਾ ਵਿਚ ਕੋਈ ਫ਼ਰਕ ਨਹੀਂ, ਸਭ ਤਮਾਸ਼ਬੀਨ ਹੋ ਤੁਸੀਂ ਲੋਕ !" ਆਖਦਿਆਂ ਅਮਰ ਨੇ ਮੇਜ਼ ਉਤੋਂ ਗਿਲਾਸ ਚੁਕ ਲਿਆ।

"ਰੱਬ ਦਾ ਵਾਸਤਾ ਏ, ਇਹ ਜ਼ਹਿਰ ਨਾ ਪੀਵੇ, ਮੈਂ ਹੱਥ ਜੋੜਦੀ ਆਂ!" ਨਿਰਮਲ ਦੀ ਆਵਾਜ਼ ਕੰਬ ਰਹੀ ਸੀ।

"ਇਨ੍ਹਾਂ ਹੱਥਾਂ ਦੇ ਜੁੜ ਜਾਣ ਨਾਲ ਮੇਰੀ ਜ਼ਿੰਦਗੀ ਦੀਆਂ ਟੁਟ ਚੁਕੀਆਂ ਡੋਰਾਂ ਨਹੀਂ ਜੁੜ ਸਕਦੀਆਂ, ਰੱਬ ਦਿਆਂ ਵਾਸਤਿਆਂ ਨਾਲ ਮੇਰੇ ਦਿਲ ਵਿਚ ਜੋ ਖ਼ਿਲਾ ਆ ਚੁਕੀ ਏ, ਉਹ ਪੁਰ ਨਹੀਂ ਹੋ ਸਕਦੀ, ਇਹ ਜ਼ਿੰਦਗੀ ਫਰੇਬ ਹੈ ਤੂੰ ਖ਼ੁਦ ਇਕ ਫਰੇਬ ਹੈਂ, ਸਾਰੇ ਫਰੇਬਾਂ ਨੂੰ ਸਾੜ ਸੁਆਹ ਕਰਨ ਵਾਲੀ ਇਹ ਸ਼ਰਾਬ ਹੈ, ਮੈਨੂੰ ਵਰਜਣ ਦੀ ਕੋਸ਼ਿਸ਼ ਨਾ ਕਰ ਤੇਰਾ ਵਰਜਣ ਦਾ ਕੋਈ ਹੱਕ ਨਹੀਂ ਨਿਰਮਲ, ਮੈਨੂੰ ਪੀ ਲੈਣ ਦੇ!"

"ਮੈਂ ਨਹੀਂ ਪੀਣ ਦਿਆਂ ਗੀ!" ਤੇ ਨਿਰਮਲ ਨੇ ਗਿਲਾਸ ਫੜਨਾ ਚਾਹਿਆ।

"ਓ ਤੂੰ ਪਰ੍ਹਾਂ ਹਟ, ਮੈਂ ਜ਼ਲੀਲ ਹਾਂ, ਮੈਨੂੰ ਜ਼ਲਾਲਤ ਨਾਲ ਇਸ਼ਕ ਹੈ!" ਆਖਦਿਆਂ ਅਮਰ ਨੇ ਨਿਰਮਲ ਨੂੰ ਧੱਕਾ ਦਿਤਾ...ਤੇ ਗਿਲਾਸ ਖ਼ਾਲੀ ਕਰ ਦਿਤਾ, ਫਿਰ ਗਿਲਾਸ ਨੂੰ ਉਹਨੇ ਐਨੇ ਜ਼ੋਰ ਨਾਲ ਘੁਟਿਆ ਕਿ ਗਿਲਾਸ ਅਮਰ ਦੀ ਮੁੱਠ ਵਿਚ ਹੀ ਟੁਟ ਗਿਆ, ਅਮਰ ਦੇ ਹਥ ਵਿਚ ਕੱਚ ਦੇ ਟੁਕੜੇ ਚੁਭ ਗਏ, ਉਹਦਾ ਹਥ ਲਹੂ ਲੁਹਾਣ ਹੋ ਗਿਆ।

ਧੱਕਾ ਖਾ ਕੇ ਨਿਰਮਲ ਫਰਸ਼ ਉਤੇ ਡਿਗ ਪਈ ਸੀ, ਉਹਦੇ ਮਥੇ ਉਤੇ ਸੱਟ ਲਗੀ ਸੀ, ਨਿਰਮਲ ਦੇ ਮਥੇ ਵਿਚ ਵੀ ਲਹੂ ਦੀ ਤਤੀਰੀ ਫੁੱਟ ਪਈ।

ਅਮਰ ਨੇ ਨਿਰਮਲ ਨੂੰ ਘੂਰ ਕੇ ਤਕਿਆ, ਪਰ ਅਗਾਂਹ ਹੋ ਕੇ ਨਿਰਮਲ ਨੂੰ ਉਠਾਇਆ ਨਹੀਂ, ਉਹ ਆਪਣੇ ਹੱਥ ਵਿਚੋਂ ਵਗ ਰਹੇ ਲਹੂ ਤੋਂ ਵੀ ਲਾ ਪਰਵਾਹ ਸੀ।

ਨਿਰਮਲ ਨੇ ਅਮਰ ਦਾ ਹਥ ਤਕਿਆ ਤਾਂ ਉਹ ਤੜਫ ਕੇ ਉਠ ਖਲੋਤੀ, ਉਹਨੂੰ ਆਪਣੇ ਮਥੇ ਦੀ ਸਟ ਵੀ ਭੁਲ ਗਈ।

ਅਮਰ ਦਾ ਸਰੀਰ ਕੰਬ ਰਿਹਾ ਸੀ ਉਹਦੇ ਬੁਲ੍ਹ ਲਰਜ਼ ਰਹੇ ਸਨ, ਤੇ ਅਖਾਂ ਵਿਚੋਂ ਅੱਗ ਵਰ੍ਹ ਰਹੀ ਸੀ, ਉਹਨੂੰ ਫੇਰ ਤਾਕਤ ਦਾ ਦੌਰਾ ਪੈ ਗਿਆ ਸੀ।

ਨਿਰਮਲ ਅਮਰ ਵਲ ਵੇਖੀ ਜਾ ਰਹੀ ਸੀ, ਤੇ ਅਮਰ ਨਿਰਮਲ ਵਲ ਵੇਖੀ ਜਾ ਰਿਹਾ ਸੀ।

"ਹੁਣ ਇਥੇ ਖਲੋਤੀ ਕੀ ਕਰ ਰਹੀ ਏਂ? ਜਾਹ ਤੁਰਦੀ ਹੋ ਏਥੋਂ, ਤੇ ਦੁਨੀਆਂ ਵਿਚ ਢੋਂਡੀ ਪਿਟ ਦੇ ਕਿ ਅਮਰ ਬਹੁਤ ਗਿਰਿਆ ਹੋਇਆ ਤੇ ਜ਼ਲੀਲ ਇਨਸਾਨ ਹੈ!"

ਨਿਰਮਲ ਨੇ ਕੋਈ ਉੱਤਰ ਨਾ ਦਿਤਾ, ਉਹ ਚੁਪ ਚਾਪ ਖਲੋਤੀ ਅਮਰ ਵਲ ਵੇਖਦੀ ਰਹੀ।

"ਜਾਹ, ਦਫ਼ਾ ਹੋ ਏਥੋਂ ਨਿਰਮਲ !" ਅਮਰ ਗਰਜਿਆ।

ਪਰ ਨਿਰਮਲ ਆਪਣੀ ਥਾਂ ਤੋਂ ਹਿੱਲੀ ਵੀ ਨਾ।

"ਤੂੰ ਹੁਣ ਜਾਂਦੀ ਕਿਉਂ ਨਹੀਂ !!" ਅਮਰ ਫੇਰ ਗਰਜਿਆ।

ਨਿਰਮਲ ਫੇਰ ਵੀ ਨਾ ਹਿੱਲੀ।

"ਠਹਿਰ ਜਾ, ਮੈਂ ਜਾਣਦਾ ਹਾਂ ਕਿ ਤੂੰ ਕਿਵੇਂ ਜਾਵੇਂ ਗੀ !" ਆਖਦਿਆਂ ਅਮਰ ਗੁਸੇ ਨਾਲ ਨਿਰਮਲ ਵਲ ਵਧਿਆ।

ਨਿਰਮਲ ਨੇ ਸੋਚਿਆ ਕਿ ਮੇਰੇ ਨਾਲ ਵੀ ਸ਼ਕਤੀ ਵਾਂਗ ਹੀ ਹੋਣ ਲਗੀ ਏ, ਪਰ ਉਹ ਜ਼ਰਾ ਵੀ ਨਾ ਡਰੀ,ਉਹ ਉਥੇ ਦੀ ਉਥੇ ਹੀ ਖਲੋਤੀ ਰਹੀ।

ਅਮਰ ਨੇ ਨਿਰਮਲ ਦੇ ਲਾਗੇ ਜਾ ਕੇ ਗੁਸੇ ਨਾਲ ਉਹਨੂੰ ਘੂਰਿਆ, ਪਰ ਨਿਰਮਲ ਨੇ ਜ਼ਰਾ ਵੀ ਅੱਖਾਂ ਨੀਵੀਆਂ ਨਾ ਕੀਤੀਆਂ, ਉਹ ਬੇ-ਖ਼ੌਫ਼ ਖਲੋਤੀ ਅਮਰ ਵਲ ਵੇਖਦੀ ਰਹੀ।

"ਕਿਉਂ ਰੁਕ ਗਏ ਓ ? ਮੈਂ ਵੀ ਤਾਂ ਸ਼ਕਤੀ ਹੀ ਹਾਂ, ਘੁੱਟ ਦਿਓ ਮੇਰਾ ਗਲਾ।" ਨਿਰਮਲ ਬੇ-ਧੜਕ ਬੋਲ ਰਹੀ ਸੀ।

"ਘੁਟਦਾ ਹਾਂ ਠਹਿਰ ਜਾ !" ਤੇ ਅਮਰ ਨੇ ਦੰਦ ਕਰੀਚਦਿਆਂ ਨਿਰਮਲ ਨੂੰ ਗਲੋਂ ਫੜ ਲਿਆ।

"ਹੁਣ ਘੁਟਣ ਦੀ ਵੀ ਖੇਚਲ ਕਰੋ ਅਮਰ ਜੀ !" ਨਿਰਮਲ ਨੇ ਨਿਡਰਤਾ ਨਾਲ ਆਖਿਆ।

"ਨਹੀਂ...! ਨਹੀਂ...ਮੇਰੇ ਅੰਦਰ ਏਨੀ ਹਿੰਮਤ ਨਹੀਂ, ਫਿਰ ਤੇਰੇ ਅਗੇ !"

"ਕਿਉਂ ਡਰ ਗਏ ?"

"ਮੈਂ ਤੇ ਡਰ...ਊਂ...ਮੈਂ ਤੈਨੂੰ ਮੌਤ ਨਹੀਂ ਦੇ ਸਕਦਾ, ਮੈਂ ਤੈਨੂੰ ਜ਼ਿੰਦਗੀ ਦੇ ਸਕਦਾ ਹਾਂ, ਤੂੰ ਮੇਰੀ ਜ਼ਿੰਦਗੀ ਏਂ ਨਿਰਮਲ, ਮੈਂ ਜਾਣਦਾ ਹਾਂ ਕਿ ਮੈਂ ਕੀ ਕਰਨਾ ਹੈ, ਮੈਂ ਤੇਰੀ ਮਾਂਗ ਵਿਚ ਅਜ ਆਪਣੇ ਖ਼ੂਨ ਦਾ ਸੰਧੂਰ ਭਰਦਾ ਹਾਂ !" ਇਹ ਆਖ ਕੇ ਅਮਰ ਨੇ ਆਪਣਾ ਲਹੂ ਲੁਹਾਣ ਹਥ ਨਿਰਮਲ ਦੀ ਮਾਂਗ ਉਤੇ ਰਖ ਦਿਤਾ, ਤੇ ਉਹਨੂੰ ਘੁਟ ਕੇ ਆਪਣੇ ਗਲੇ ਨਾਲ ਲਾ ਲਿਆ।

"ਨਹੀਂ ! ਨਹੀਂ !! ਏਦਾਂ ਨਹੀਂ ਹੋ ਸਕਦਾ, ਏਦਾਂ ਨਹੀਂ ਹੋ ਸਕਦਾ !" ਆਖਦਿਆਂ ਨਿਰਮਲ ਨੇ ਆਪਣੇ ਆਪ ਨੂੰ ਅਮਰ ਕੋਲੋਂ ਛੁਡਾਣ ਦੀ ਨਾ-ਕਾਮ ਜਹੀ ਕੋਸ਼ਿਸ਼ ਕੀਤੀ।

"ਸਭੋ ਕੁਝ ਹੋ ਸਕਦਾ ਏ, ਰਾਜ ਨੇ ਮੈਨੂੰ ਇਕ ਦਿਨ ਕਿਹਾ ਸੀ ਕਿ ਇਸਤਰੀ

ਦਾ ਸਹਾਰਾ ਆਦਮੀ ਨੂੰ ਬਲਵਾਨ ਬਣਾ ਸਕਦਾ ਏ, ਅਜ ਤੀਕ ਤੂੰ ਤੇ ਮੈਂ ਭਟਕਦੇ ਰਹੇ ਆਂ, ਤੂੰ ਬਰਾਂਚ ਲਾਈਨ ਤੇ ਖਲੋਤੀ ਗੱਡੀ ਵਾਂਗ ਸੈਂ ਜਿਹੜੀ ਬਰਾਂਚ ਲਾਈਨ ਤੋਂ ਘੁਮ ਘੁਮਾ ਕੇ ਮੇਨ ਲਾਈਨ ਤੇ ਆਉਂਦੀ ਏ, ਮੇਨ ਲਾਈਨ ਤੇ ਔਣੋਂ ਡਰਦੀ ਕਿਉਂ ਏਂ ਬਿਲੋ ? ਹੁਣ ਤੈਨੂੰ ਡਰ ਕਾਹਦਾ, ਤੇਰੀ ਖ਼ਾਤਰ ਤਾਂ ਮੈਂ ਜਹਾਨ ਨਾਲ ਟੱਕਰ ਲੈ ਸਕਦਾ ਹਾਂ ਮੌਤ ਨੂੰ ਲਿਤਾੜ ਸਕਦਾ ਹਾਂ, ਮੈਨੂੰ ਤੇਰੇ ਮਿਲ ਜਾਣ ਦੀ ਪੂਰੀ ਪੂਰੀ ਆਸ ਸੀ, ਦਾਜ ਮੈਂ ਤਾਹੀਓਂ ਈ ਨਹੀਂ ਸੀ ਲਿਆ ।

"ਪਰ...ਪਰ ਜੀ, ਵੇਖੋ ਨਾ......! ਨਿਰਮਲ ਕੁਝ ਕਹਿਣਾ ਚਾਹੁੰਦੀ ਸੀ ਕਿ ਅਮਰ ਨੇ ਵਿਚੋਂ ਹੀ ਗਲ ਬੋਚ ਲਈ ।

"ਤੂੰ ਕੀ ਸਮਝਨੀ ਏਂ, ਕਿ ਤੇਰੀ ਜ਼ਬਾਨ ਵੀ ਮੈਂ ਬੰਦ ਨਹੀਂ ਕਰ ਸਕਾਂ ਗਾ !" ਇਹ ਆਖਦਿਆਂ ਅਮਰ ਨੇ ਲਾਡ ਨਾਲ ਨਿਰਮਲ ਦੀਆਂ ਬੁਲ੍ਹੀਆਂ ਉਤੇ ਆਪਣਾ ਹਥ ਰਖ ਦਿਤਾ ।

"ਅੱਛਾ ਹੁਣ ਮੈਨੂੰ ਛੱਡੋ ਤਾਂ ਸਹੀ !"

"ਜਾਣ ਵਾਸਤੇ ?"

"ਮੈਂ ਕਿਥੇ ਜਾਣਾ ਸੀ ਅਮਰ ਜੀ ? ਮੈਂ ਕਿਥੇ ਜਾਣ ਜੋਗੀ ਹਾਂ ਤੁਹਾਡੇ ਕੋਲੋਂ ਪਹਿਲਾਂ ਤੁਹਾਡੇ ਚਰਨਾਂ ਵਿਚ ਮੇਰੀ ਰੂਹ ਵੀ ਭਟਕਦੀ ਰਹੀ ਏ ਤੇ ਅਜ ਜ਼ਿੰਦਗੀ ਵੀ ਲੈ ਕੇ ਹਾਜ਼ਰ ਹੋ ਗਈ ਹਾਂ !" ਨਿਰਮਲ ਦੇ ਚਿਹਰੇ ਉਤੇ ਪ੍ਰਸੰਨਤਾ ਦੇ ਚਿੰਨ੍ਹ ਸਨ ।

"ਸਚ ਨਿਰਮਲ ?"

"ਹਾਂ ਅਮਰ ਜੀ ਮੈਂ ਜਾਣ ਲਈ ਨਹੀਂ ਸਾਂ ਆਈ, ਮੈਂ ਅਜ ਆਪਣੇ ਪਿਤਾ ਜੀ ਨੂੰ ਇਸ ਬਾਰੇ ਖ਼ਤ ਲਿਖ ਦਿਆਂ ਗੀ !" ਆਖਦੀ ਹੋਈ ਨਿਰਮਲ ਅਮਰ ਦੇ ਗਲ ਨੂੰ ਚੰਬੜ ਗਈ ।

ਤੇ ਸਾਰਾ ਕਮਰਾ ਮਹਿਕ ਉਠਿਆ ।

***